1000/Manika Rani

# PUNJAB VIDHAN SABHA

**Wednesday, 29th November, 2023**

***The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Kultar Singh Sandhwan) in the Chair.***

-----

## STARRED QUESTIONS AND ANSWERS

### ਰੋਪੜ ਸ਼ਹਿਰ ਵਿੱਚ ਜਲ ਸਰੋਤ ਵਿਭਾਗ ਦੀਆਂ ਖਾਲੀ ਪਈਆਂ ਜ਼ਮੀਨਾਂ ਦਾ ਵੇਰਵਾ

***888. ਸ਼੍ਰੀ ਦਿਨੇਸ਼ ਕੁਮਾਰ ਚੱਢਾ:** ਕੀ ਜਲ ਸਰੋਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਰੋਪੜ ਸ਼ਹਿਰ ਵਿੱਚ ਜਲ ਸਰੋਤ ਵਿਭਾਗ ਦੀਆਂ ਕਿੰਨੀਆਂ ਪ੍ਰਾਪਰਟੀਆਂ, ਮਕਾਨ ਆਦਿ ਖਾਲੀ ਪਏ ਹਨ, ਖੰਡਰ ਬਣ ਚੁੱਕੇ ਹਨ; ਇਨ੍ਹਾਂ ਮਕਾਨਾਂ ਸਬੰਧੀ ਵਿਭਾਗ ਦੀ ਕੀ ਪਾਲਿਸੀ ਹੈ ਅਤੇ ਨਾ ਹੀ ਰੋਪੜ ਸ਼ਹਿਰ ਵਿੱਚ ਉਕਤ ਵਿਭਾਗ ਦੀਆਂ ਖਾਲੀ ਪਈਆਂ ਜ਼ਮੀਨਾਂ ਦਾ ਵੇਰਵਾ ਦਿੰਦੇ ਹੋਏ ਦੱਸਿਆ ਜਾਵੇ ਕਿ ਇਨ੍ਹਾਂ ਦੀ ਸਹੀ ਵਰਤੋਂ ਲਈ ਵਿਭਾਗ ਦੀ ਕੀ ਪਾਲਿਸੀ ਹੈ?

**ਸਰਦਾਰ ਚੇਤਨ ਸਿੰਘ ਜੋੜਾਮਾਜਰਾ**: ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਲ ਸਰੋਤ ਵਿਭਾਗ ਆਪਣੀਆਂ ਜਾਇਦਾਦਾਂ, ਇਮਾਰਤਾਂ, ਮਕਾਨਾਂ ਅਤੇ ਖਾਲੀ ਪਈਆਂ ਜ਼ਮੀਨਾਂ ਦੀ ਸਾਂਭ-ਸੰਭਾਲ ਲਈ ਸਾਰੇ ਲੋੜੀਂਦੇ ਉਪਾਅ ਕਰ ਰਿਹਾ ਹੈ। ਇਸ ਮੰਤਵ ਲਈ ਵਿਭਾਗ ਨੇ ਵਿਭਾਗ ਵਿੱਚ ਅਸਟੇਟ ਵਿੰਗ ਦੀ ਸਥਾਪਨਾ ਕੀਤੀ ਹੈ। ਮੌਜੂਦਾ ਮਕਾਨਾਂ ਦੇ ਸਬੰਧ ਵਿੱਚ ਦੱਸਿਆ ਗਿਆ ਹੈ ਕਿ ਗਰੁੱਪ ਏ, ਬੀ ਅਤੇ ਸੀ ਦੇ ਮਕਾਨਾਂ ਦੀ ਨਿਸ਼ਾਨਦੇਹੀ ਕੀਤੀ ਗਈ ਹੈ ਤਾਂ ਜੋ ਕੋਈ ਵੀ ਮਕਾਨ ਖਾਲੀ ਨਾ ਰਹੇ। ਇਸ ਤੋਂ ਇਲਾਵਾ ਵਿਭਾਗ ਨੇ ਵਿਭਾਗੀ ਮਕਾਨਾਂ ਦੀ ਅਲਾਟਮੈਂਟ ਦੀ ਪ੍ਰਕਿਰਿਆ ਨੂੰ ਹੋਰ ਪਾਰਦਰਸ਼ੀ ਅਤੇ ਸਰਲ ਬਣਾਉਣ ਲਈ 30.01.2023 ਨੂੰ ਨਵੀਂ ਹਾਊਸ ਅਲਾਟਮੈਂਟ ਨੀਤੀ ਨੂੰ ਅਧਿਸੂਚਿਤ ਕੀਤਾ ਹੈ। ਇਸ ਨੀਤੀ ਵਿੱਚ ਇੱਕ ਵਿਸ਼ੇਸ਼ ਉਪਬੰਧ ਕੀਤਾ ਗਿਆ ਹੈ, ਜਿਸ ਦੁਆਰਾ ਇਹ ਮਕਾਨ ਦੂਜੇ ਵਿਭਾਗਾਂ ਦੇ ਕਰਮਚਾਰੀਆਂ, ਵਿਭਾਗਾਂ ਦੇ ਦਫਤਰਾਂ ਦੀ ਸਥਾਪਨਾ ਲਈ ਅਲਾਟ ਕੀਤੇ ਜਾ ਸਕਦੇ ਹਨ। ਇਸ ਤੋਂ ਇਲਾਵਾ ਵਿਭਾਗ ਆਪਣੀਆਂ ਇਮਾਰਤਾਂ/ਘਰਾਂ ਦੀ ਮੁਰੰਮਤ/ਸੰਭਾਲ ਲਈ ਉਪਲਬਧ ਸਾਧਨਾਂ ਦੀ ਵਰਤੋਂ ਕਰਕੇ ਆਪਣੀਆਂ ਪ੍ਰਬੰਧਕੀ ਤਰਜੀਹਾਂ ਦੇ ਆਧਾਰ ਤੇ ਯੋਜਨਾਬੱਧ ਤਰੀਕੇ ਨਾਲ ਯਤਨ ਕਰ ਰਿਹਾ ਹੈ। ਇਹ ਵੀ ਦੱਸਿਆ ਜਾਂਦਾ ਹੈ ਕਿ ਵਿਭਾਗ ਵੱਲੋਂ ਸਰਕਾਰ ਲਈ ਪਾਰਦਰਸ਼ੀ ਢੰਗ ਨਾਲ ਵੱਧ ਤੋਂ ਵੱਧ ਮਾਲੀਆ ਪੈਦਾ ਕਰਨ ਦੇ ਉਦੇਸ਼ ਨਾਲ ਵਿਭਾਗ ਵਿਭਾਗ ਦੀਆਂ ਖਾਲੀ ਪਈਆਂ

ਜ਼ਮੀਨਾਂ/ਜਾਇਦਾਦਾਂ ਦੀ ਵਰਤੋਂ ਕਰਨ ਲਈ ਕਈ ਨੀਤੀਗਤ ਪਹਿਲਕਦਮੀਆਂ ਕੀਤੀਆਂ ਹਨ। ਇਨ੍ਹਾਂ ਪਹਿਲਕਦਮੀਆਂ ਵਿੱਚ ਖਾਲੀ ਪਈਆਂ ਵਿਭਾਗੀ ਜ਼ਮੀਨਾਂ ਨੂੰ ਲੀਜ਼ ਤੇ ਦੇਣ ਦੀ ਨੀਤੀ, ਵਿਭਾਗੀ ਦੁਕਾਨਾਂ ਨੂੰ ਲੀਜ਼ ਤੇ ਦੇਣ ਦੀ ਨੀਤੀ, ਵਿਭਾਗ ਦੀਆਂ ਜਾਇਦਾਦਾਂ ਤੇ ਫਿਲਮਾਂ ਅਤੇ ਫੋਟੋਸ਼ੂਟ ਲਈ ਨੀਤੀ, ਮਿਲਕਫੈੱਡ/ਮਾਰਕਫੈੱਡ ਨੂੰ ਦੁਕਾਨਾਂ ਖੋਲ੍ਹਣ ਲਈ ਜਗ੍ਹਾ ਮੁਹੱਈਆ ਕਰਵਾਉਣਾ ਆਦਿ ਸ਼ਾਮਲ ਹਨ। ਇਸ ਤੋਂ ਇਲਾਵਾ ਇਹ ਵੀ ਦੱਸਿਆ ਜਾਂਦਾ ਹੈ ਕਿ ਰੋਪੜ ਸ਼ਹਿਰ ਵਿੱਚ ਜਲ ਸਰੋਤ ਵਿਭਾਗ ਪੰਜਾਬ ਦੇ 110 ਘਰ ਹਨ। ਇਨ੍ਹਾਂ ਵਿਚੋਂ 71 ਘਰ ਖਸਤਾ ਹਾਲਤ ਵਿੱਚ ਹਨ ਅਤੇ ਖਾਲੀ ਪਏ ਹਨ। ਇਨ੍ਹਾਂ ਖਸਤਾ ਹਾਲਤ ਵਿੱਚ ਪਏ ਘਰਾਂ ਦੀ ਨੇੜ ਭਵਿੱਖ ਵਿੱਚ ਮੁਰੰਮਤ ਕੀਤੀ ਜਾਵੇਗੀ ਅਤੇ ਵਿਭਾਗ ਦੀ ਪੁਨਰਗਠਨ ਦੇ ਤਹਿਤ ਨਵੇਂ ਬਣੇ ਦਫਤਰਾਂ ਦੀ ਸਥਾਪਨਾਂ ਲਈ ਵਰਤੋਂ ਕੀਤੀ ਜਾਵੇਗੀ। ਇਹ ਵੀ ਦੱਸਿਆ ਗਿਆ ਹੈ ਕਿ ਵਿਭਾਗ ਕੋਲ ਸਰਹਿੰਦ ਨਹਿਰ ਦੇ ਨਾਲ ਨਾਲ ਲਗਭਗ 3.38 ਏਕੜ ਜ਼ਮੀਨ ਵੱਖ ਵੱਖ ਹਿੱਸਿਆ ਵਿੱਚ ਪਈ ਹੈ। ਵਿਭਾਗ ਨੂੰ ਸੂਬੇ ਭਰ ਵਿੱਚ ਆਪਣੇ ਪ੍ਰਾਜੈਕਟਾਂ ਨੂੰ ਪੂਰਾ ਕਰਨ ਲਈ ਜੰਗਲਾਤ ਵਿਭਾਗ ਪਾਸੋਂ ਕਲੀਅਰੈਂਸ ਪ੍ਰਾਪਤ ਕਰਨ ਲਈ ਲਾਜ਼ਮੀ ਜੰਗਲਾਤ ਲਗਾਉਣ ਵਾਸਤੇ ਜ਼ਮੀਨ ਦਾ ਤਬਾਦਲਾ ਕਰਨ ਦੀ ਲੋੜ ਹੁੰਦੀ ਹੈ। ਇਨ੍ਹਾਂ ਖਾਲੀ ਜ਼ਮੀਨਾਂ ਨੂੰ ਜੰਗਲ ਲਗਾਉਣ ਲਈ ਜੰਗਲਾਤ ਵਿਭਾਗ ਨੂੰ ਤਬਦੀਲ ਕਰਨ ਲਈ ਰਾਖਵਾਂ ਰੱਖਿਆ ਗਿਆ ਹੈ ਕਿਉਂਕਿ ਕਈ ਵਾਰੀ ਜਦੋਂ ਅਸੀਂ ਕੋਈ ਜਗ੍ਹਾ ਫਾਰੈਸਟ ਵਿਭਾਗ ਤੋਂ ਲੈਣੀ ਹੁੰਦੀ ਹੈ ਤਾਂ ਉਹ ਇਸ ਦੇ ਇਵਜ਼ ਵਿੱਚ ਜ਼ਮੀਨ ਮੰਗਦੇ ਹਨ ਤਾਂ ਇਹ ਜਗ੍ਹਾ ਦਿੱਤੀ ਜਾਂਦੀ ਹੈ।

**ਸ੍ਰੀ ਦਿਨੇਸ਼ ਕੁਮਾਰ ਚੱਢਾ:** ਮਾਣਯੋਗ ਸਪੀਕਰ ਸਾਹਿਬ ਜਿਵੇਂ ਕਿ ਮੰਤਰੀ ਸਾਹਿਬ ਨੇ ਜਿਹੜੀ ਨੀਤੀ ਦਾ ਹਵਾਲਾ ਦਿੰਦੇ ਹੋਏ ਦੱਸਿਆ ਹੈ, ਮੈਂ ਉਸ ਸਬੰਧ ਵਿੱਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰੋਪੜ ਸ਼ਹਿਰ ਦੇ ਵਿੱਚ ਇਨ੍ਹਾਂ ਦੇ ਵਿਭਾਗ ਦੀਆਂ ਬਹੁਤ ਸਾਰੀਆਂ ਸੰਪਤੀਆਂ ਕਮਰਸ਼ੀਅਲ, ਰੈਜ਼ੀਡੈਂਸ਼ੀਅਲ ਮਹੱਤਤਾ ਦੀਆਂ ਹਨ, ਉਹ ਨੀਤੀ ਢੁੱਕਵੀਂ ਜ਼ਿਆਦਾ ਨਾ ਹੋਣ ਕਰਕੇ, ਅਣਸੇਫ ਡਿਕਲੇਅਰ ਹੋਣ ਕਰਕੇ, ਖੰਡਰ ਬਣ ਚੁੱਕੇ ਹਨ। ਇਹ ਸਾਰੀਆਂ ਜ਼ਮੀਨਾਂ ਅਣਵਰਤੀਆਂ ਪਈਆਂ ਹਨ। ਮੰਤਰੀ ਸਾਹਿਬ, ਜਿਹੜੀ ਮੌਜੂਦਾ ਨੀਤੀ ਹੈ, ਉਸ ਵਿੱਚ ਤੁਸੀਂ ਕਿਹਾ ਹੈ ਕਿ ਜਿਹੜੀਆਂ ਦੁਕਾਨਾਂ ਪਹਿਲਾਂ ਤੋਂ ਬਣੀਆਂ ਹੋਈਆਂ ਹਨ, ਉਨ੍ਹਾਂ ਨੂੰ ਲੀਜ਼ ਤੇ ਦਿੱਤਾ ਜਾ ਸਕਦਾ ਹੈ ਜਦੋਂ ਕਿ ਜਿਹੜੀਆਂ ਮਹਿਕਮੇ ਦੀਆਂ ਕਮਰਸ਼ੀਅਲ ਮਹੱਤਤਾ ਦੀਆਂ ਜ਼ਮੀਨਾਂ ਅਣਵਰਤੀਆਂ ਪਈਆਂ ਹਨ, ਉਨ੍ਹਾਂ ਦੀ ਸਹੀ ਵਰਤੋਂ ਲਈ ਕੋਈ ਵੀ ਨੀਤੀ ਨਹੀਂ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਵਿਭਾਗ ਦੀਆਂ ਸ਼ਹਿਰ ਵਿੱਚ ਕਮਰਸ਼ੀਅਲ ਮਹੱਤਤਾ ਵਾਲੀਆਂ ਬਿਲਡਿੰਗਾਂ ਖੰਡਰ ਬਣ ਚੁੱਕੀਆਂ ਬਿਲਡਿੰਗਾਂ ਹਨ, ਜਿਹੜੀਆਂ ਅੱਗੇ ਵਾਸਤੇ ਕਿਰਾਏ ਉੱਤੇ ਨਹੀਂ ਦਿੱਤੀਆਂ ਜਾ ਸਕਦੀਆਂ, ਕੀ ਇਨ੍ਹਾਂ ਬਿਲਡਿੰਗਾਂ ਲਈ ਆਉਣ ਵਾਲੇ ਭਵਿੱਖ ਵਿੱਚ ਸਹੀ ਵਰਤੋਂ ਲਈ ਕੋਈ ਉਪਰਾਲੇ ਜਾਂ ਨੀਤੀਗਤ ਸੁਧਾਰ ਕੀਤੇ ਜਾ ਰਹੇ ਹਨ?

10.05/GK/SJ 29-11-2023

**ਮਾਣਯੋਗ ਸਪੀਕਰ :** ਮੰਤਰੀ ਜੀ, ਅਸੀਂ ਤਾਂ ਔਰਾ ਵੀ ਵਿਹਲਾ ਨਹੀਂ ਛੱਡਦੇ ਹੁੰਦੇ।

**ਮੰਤਰੀ**: ਸਪੀਕਰ ਸਾਹਿਬ, ਆਪ ਜੀ ਦੇ ਮਾਧਿਅਮ ਜ਼ਰੀਏ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਜਿਵੇਂ ਪਹਿਲਾਂ ਵੀ ਦੱਸਿਆ ਹੈ ਕਿ ਅਸੀਂ ਇੱਕ ਅਸਟੇਟ ਵਿੰਗ ਬਣਾਈ ਹੈ। ਉਹ ਜਿੰਨੀ ਵੀ ਪ੍ਰਾਪਰਟੀ ਪਈ ਹੈ ਇਸ ਦੀ ਦੇਖ ਰੇਖ ਕਰੇਗੀ। ਉੱਥੇ ਜਿਵੇਂ 110 ਮਕਾਨ ਹਨ ਉਨ੍ਹਾਂ ਵਿੱਚੋਂ ਕੁਝ ਮਕਾਨਾਂ ਦੀ ਰਿਪੇਅਰ ਹੋਣ ਵਾਲੀ ਹੈ, ਉਨ੍ਹਾਂ ਨੂੰ ਰੈਨੋਵੇਟ ਕਰਕੇ ਵੱਖ ਵੱਖ ਵਿਭਾਗਾਂ ਦੇ ਮੁਲਾਜ਼ਮਾਂ ਨੂੰ ਦਿੱਤੇ ਜਾ ਸਕਦੇ ਹਨ। ਅਸੀਂ ਇੱਕ ਵੀ ਖੁੱਡ ਵਿਹਲਾ ਨਹੀਂ ਛੱਡਾਂਗੇ। ਉਸ ਨੂੰ ਪਰਾਪਰ ਤਰੀਕੇ ਨਾਲ ਯੂਟੀਲਾਈਜ਼ ਕਰਾਂਗੇ।

ਮਾਣਯੋਗ ਸਪੀਕਰ: ਧੰਨਵਾਦ ਜੀ। ਸਰਦਾਰ ਪ੍ਰਤਾਪ ਸਿੰਘ ਬਾਜਵਾ।

------

## ਪੰਜਾਬ ਵਿੱਚ ਨਵੇਂ ਖੋਲ੍ਹੇ ਜਾ ਰਹੇ ਮੈਡੀਕਲ ਕਾਲਜਾਂ ਦੀ ਤਾਜ਼ਾ ਸਥਿਤੀ ਦੇ ਵੇਰਵੇ

***899. ਸਰਦਾਰ ਪ੍ਰਤਾਪ ਸਿੰਘ ਬਾਜਵਾ**: ਕੀ ਮੈਡੀਕਲ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਪੰਜਾਬ ਸਰਕਾਰ ਵੱਲੋਂ ਨਵੇਂ ਖੋਲ੍ਹੇ ਜਾ ਰਹੇ ਮੈਡੀਕਲ ਕਾਲਜਾਂ ਦੀ ਤਾਜ਼ਾ ਸਥਿਤੀ ਕੀ ਹੈ;

ਅ) ਹੁਣ ਤੱਕ ਕਿੰਨੇ ਹੋਰ ਨਵੇਂ ਕਾਲਜ ਖੁੱਲ੍ਹਣ ਉਪਰੰਤ ਕੰਮ ਕਰ ਰਹੇ ਹਨ;

ੲ) ਜ਼ਿਲ੍ਹਾ ਗੁਰਦਾਸਪੁਰ ਅਤੇ ਸ਼ਹੀਦ ਭਗਤ ਸਿੰਘ ਜੀ ਦੇ ਜੱਦੀ ਪਿੰਡ ਖਟਕੜ ਕਲਾਂ ਜ਼ਿਲ੍ਹਾ ਨਵਾਂਸ਼ਹਿਰ ਵਿਖੇ ਖੁੱਲਣ ਵਾਲੇ ਸਰਕਾਰੀ ਮੈਡੀਕਲ ਕਾਲਜਾਂ ਦੀ ਪ੍ਰਗਤੀ ਰਿਪੋਰਟ ਕੀ ਹੈ, ਵੇਰਵੇ ਸਹਿਤ ਦੱਸਿਆ ਜਾਵੇ?

**ਡਾਕਟਰ ਬਲਬੀਰ ਸਿੰਘ: (**ੳ) ਸਰਕਾਰ ਨੇ ਬਜਟ ਸੈਸ਼ਨ 2022 23 ਵਿੱਚ ਅਗਲੇ 5 ਸਾਲਾਂ ਵਿੰਚ 16 ਨਵੇਂ ਮੈਡੀਕਲ ਕਾਲਜ ਸਥਾਪਿਤ ਕਰਨ ਦਾ ਐਲਾਨ ਕੀਤਾ ਹੈ।

1. ਕੇਂਦਰੀ ਪ੍ਰਾਯੋਜਿਤ ਸਕੀਮ ਤਹਿਤ ਕਪੂਰਥਲਾ ਅਤੇ ਹੁਸ਼ਿਆਰਪੁਰ ਵਿਖੇ ਦੋ (2) ਨਵੇਂ ਮੈਡੀਕਲ ਕਾਲਜ ਭਾਰਤ ਸਰਕਾਰ ਦੁਆਰਾ 60:40 ਫੰਡਿੰਗ ਅਨੁਪਾਤ ਵਿੱਚ ਮਨਜ਼ੂਰ ਕੀਤੇ ਗਏ ਹਨ। ਇਨ੍ਹਾਂ ਦੋਵਾਂ ਕਾਲਜਾਂ ਦੀ ਉਸਾਰੀ ਦਾ ਕੰਮ ਲੋਕ ਨਿਰਮਾਣ ਵਿਪਾਗ (ਪੀ.ਡਬਲਿਊ ਡੀ)ਨੂੰ ਦਿੱਤਾ ਗਿਆ ਹੈ।
2. ਸੰਗਰੂਰ: ਪੰਜਾਬ ਸਰਕਾਰ ਵੱਲੋਂ ਇੱਕ ਮੈਡੀਕਲ ਕਾਲਜ, ਸੰਤ ਅਤਰ ਸਿੰਘ ਸਟੇਟ ਇੰਸਟੀਚਿਊਟ ਆਫ ਮੈਡੀਕਲ ਸਾਈਸਿੰਜ਼ ਮਸਤੂਆਣਾ ਸਾਹਿਬ, ਸੰਗਰੂਰ ਵਿਖੇ ਪੂਰੀ ਤਰ੍ਹਾਂ ਆਪਣੇ ਫੰਡਾਂ ਵਿੱਚੋਂ ਬਣਾਇਆ ਜਾ ਰਿਹਾ ਹੈ।

3. ਮਲੇਰਕੋਟਲਾ: ਕੇਂਦਰ ਸਰਕਾਰ ਦੀ ਮਦਦ ਨਾਲ ਮਲੇਰਕੋਟਲਾ ਵਿਖੇ ਘੱਟ ਗਿਣਤੀ ਮੈਡੀਕਲ ਕਾਲਜ ਸਥਾਪਿਤ ਕੀਤਾ ਜਾ ਰਿਹਾ ਹੈ। ਕੇਂਦਰ ਸਰਕਾਰ ਦਾ ਹਿੱਸਾ 60 ਪ੍ਰਤੀਸ਼ਤ (195 ਕਰੋੜ ਰੁਪਏ) ਅਤੇ ਰਾਜ ਸਰਕਾਰਾਂ ਦਾ 40 ਪ੍ਰਤੀਸ਼ਤ (130 ਕਰੋੜ ਰੁਪਏ) ਹੈ।

(ਅ) ਪੰਜਾਬ ਸਰਕਾਰ ਨੇ ਮੋਹਾਲੀ ਵਿਖੇ ਨਵਾਂ ਮੈਡੀਕਲ ਕਾਲਜ ਸ਼ੁਰੂ ਕੀਤਾ ਹੈ ਜਿਸ ਦਾ ਨਾਂ ਡਾ. ਬੀ.ਆਰ. ਅੰਬੇਦਕਰ ਸਟੇਟ ਇੰਸਟੀਚਿਊਟ ਆਫ ਮੈਡੀਕਲ ਸਾਈਸਿੰਜ਼ (ਏਮਜ਼) ਰੱਖਿਆ ਗਿਆ ਹੈ ਅਤੇ ਇਸ ਵਿੱਚ ਪਹਿਲੇ ਦਾਖਲੇ 2022 ਵਿੱਚ ਕੀਤੇ ਗਏ।

(ੲ) ਸ਼ਹੀਦ ਭਗਤ ਸਿੰਘ ਜੀ ਦੇ ਜੱਦੀ ਪਿੰਡ ਖਟਕੜ ਕਲਾਂ ਵਿਖੇ ਸਥਾਪਿਤ ਕੀਤਾ ਜਾਣ ਵਾਲਾ ਮੈਡੀਕਲ ਕਾਲਜ ਸਰਕਾਰ ਵੱਲੋਂ ਖੋਲ੍ਹੇ ਜਾਣ ਵਾਲੇ 16 ਮੈਡੀਕਲ ਕਾਲਜਾਂ ਵਿੱਚ ਹੀ ਕਵਰ ਹੋਵੇਗਾ।

ਹਾਲ ਦੀ ਘੜੀ ਗੁਰਦਾਸਪੁਰ ਵਿਖੇ ਮੈਡੀਕਲ ਕਾਲਜ ਖੋਲ੍ਹਣਾ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

ਮਾਣਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮਾਣਯੋਗ ਮੈਂਬਰ ਸਾਹਿਬ ਨੂੰ ਮੰਗੀ ਹੋਈ ਸੂਚਨਾ ਵਿਸਥਾਰਪੂਰਵਕ ਦੇਣੀ ਚਾਹੁੰਦਾ ਹਾਂ। ਸਰ, ਪੰਜਾਬ ਵਿੱਚ 1973 ਵਿੱਚ ਸ਼੍ਰੀ ਗੁਰੂ ਗੋਬਿੰਦ ਸਿੰਘ, ਮੈਡੀਕਲ ਕਾਲਜ, ਫਰੀਦਕੋਟ ਵਿਖੇ ਖੁੱਲ੍ਹਿਆ ਸੀ। ਉਸ ਤੋਂ ਬਾਅਦ 50 ਸਾਲ ਵਿੱਚ ਕੋਈ ਵੀ ਮੈਡੀਕਲ ਕਾਲਜ ਨਹੀਂ ਖੁੱਲ੍ਹਿਆ। ਮੈਂਬਰ ਸਾਹਿਬ ਨੇ ਜਿਹੜੀ ਸੂਚਨਾ ਮੰਗੀ ਹੈ ਕਿ ਕਿੰਨੇ ਕਾਲਜ ਖੋਲ੍ਹੇ ਜਾ ਰਹੇ ਹਨ, ਮਾਨ ਸਰਕਾਰ ਪੰਜਾਬ ਵਿੱਚ 4 ਨਵੇਂ ਮੈਡੀਕਲ ਕਾਲਜ ਖੋਲਣ ਜਾ ਰਹੀ ਹੈ। ਇੱਕ ਕਾਲਜ ਡਾਕਟਰ ਬੀ.ਆਰ.ਅੰਬੇਦਕਰ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼ ਆਲਰੇਡੀ ਮੋਹਾਲੀ ਵਿੱਚ ਕੰਮ ਕਰ ਰਿਹਾ ਹੈ। ਇਸ ਤੋਂ ਇਲਾਵਾ ਸੈਂਟਰ ਦੇ ਨਾਲ 60:40 ਦੀ ਰੇਸ਼ੋ ਵਿੱਚ ਕਪੂਰਥਲਾ ਅਤੇ ਹੁਸ਼ਿਆਰਪੁਰ ਵਿਖੇ ਸਾਰੀ ਫਾਰਮੈਲਿਟੀ ਕੰਪਲੀਟ ਹੋ ਚੁੱਕੀ ਹੈ। ਉੱਥੇ ਪੀ.ਡਬਲਿਊ.ਡੀ., ਬੀ. ਐਂਡ ਆਰ ਨਾਲ ਟੈਂਡਰਿੰਗ ਪ੍ਰਾਸੈਸ ਚੱਲ ਰਿਹਾ ਹੈ। ਉਨ੍ਹਾਂ ਦੀ ਵੀ ਜਲਦ ਉਸਾਰੀ ਸ਼ੁਰੂ ਹੋਵੇਗੀ। ਸੰਗਰੂਰ ਵਿੱਚ ਸੰਤਾਂ ਦੇ ਨਾਮ ਤੇ ਸੰਤ ਅਤਰ ਸਿੰਘ ਸਟੇਟ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ਼, ਮਸਤੂਆਣਾ ਸਾਹਿਬ ਸ਼ੁਰੂ ਕੀਤਾ ਜਾ ਰਿਹਾ ਹੈ। ਮਲੇਰਕੋਟਲਾ ਵਿੱਚ ਮੈਨਿਓਰਟੀ ਮੈਡੀਕਲ ਕਾਲਜ 60:40 ਦੀ ਰੇਸ਼ੋ ਦੇ ਹਿਸਾਬ ਨਾਲ ਖੋਲ੍ਹਿਆ ਜਾ ਰਿਹਾ ਹੈ। ਕਾਂਗਰਸ ਗੌਰਮਿੰਟ ਵੇਲੇ ਜਿਹੜੀ ਡਿਫੈਂਸ ਲੈਂਡ ਲਈ ਗਈ ਸੀ ਉਹ ਐਪਰੋਪ੍ਰੀਏਟ ਨਹੀਂ ਸੀ, ਹੁਣ ਉਸ ਵਾਸਤੇ ਡਿਸਟ੍ਰਿਕਟ ਐਡਮਨਿਸਟ੍ਰੇਸ਼ਨ ਨੇ ਸਾਰਾ ਪ੍ਰਾਸੈਸ ਕੰਪਲੀਟ ਕਰ ਲਿਆ ਹੈ ਅਤੇ ਮਨਿਸਟਰੀ ਆਫ ਡਿਫੈਂਸ ਨੂੰ ਫਾਈਲ ਚਲੇ ਗਈ ਹੈ। ਉਹ ਫਾਈਲ ਵੀ ਜਲਦ ਕਲੀਅਰ ਹੋ ਕੇ ਆ ਜਾਵੇਗੀ ਅਤੇ ਪੀ.ਡਬਲਿਊ.ਡੀ. ਨੂੰ ਟੈਂਡਰ ਕਰਕੇ ਉਸ ਦੀ ਕੰਸਟਰਕਸ਼ਨ ਵੀ ਸ਼ੁਰੂ ਹੋ ਜਾਵੇਗੀ। ਇਸ ਤੋਂ ਇਲਾਵਾ ਮੋਗਾ ਅਤੇ ਖਟਕੜ ਕਲਾਂ ਵਿੱਚ 2 ਹੋਰ ਮੈਡੀਕਲ ਕਾਲਜਾਂ ਦੀ ਸ਼ੁਰੂਆਤ ਕਰਨ ਲਈ ਤਜਵੀਜ਼

ਸਰਕਾਰ ਦੇ ਵਿਚਾਰ ਅਧੀਨ ਹੈ। ਫਿਲਹਾਲ ਜੋ ਮੈਂਬਰ ਸਾਹਿਬ ਦਾ ਸਵਾਲ ਹੈ, ਗੁਰਦਾਸਪੁਰ ਵਿਖੇ ਹਾਲ ਦੀ ਘੜੀ ਨਵਾਂ ਮੈਡੀਕਲ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਮਾਣਯੋਗ ਸਪੀਕਰ**: ਧੰਨਵਾਦ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ**: ਮੇਰਾ ਇਸ ਤੇ ਇੱਕ ਸੁਜੈਸ਼ਨ ਹੈ, ਕੁਐਸਚਨ ਦਾ ਥੋੜ੍ਹਾ ਜਿਹਾ ਸਮਾਂ ਬਚ ਜਾਵੇਗਾ। ਮਨਿਸਟਰਜ਼ ਦੇ ਸਵਾਲ ਆ ਗਏ ਹਨ। ਉਨ੍ਹਾਂ ਨੂੰ ਦੁਬਾਰਾ ਦੁਹਰਾਉਣ ਦੀ ਲੋੜ ਨਹੀਂ ਹੈ। ਮੈਂ ਵਿੱਚ ਇੰਟਰਵੀਨ ਨਹੀਂ ਕਰਨਾ ਚਾਹੁੰਦਾ ਸੀ। ਸਪੀਕਰ ਸਾਹਿਬ, Gurdaspur is one of the oldest districts of Punjab. ਅੰਗਰੇਜ਼ਾਂ ਦੇ ਵਕਤ ਦਾ 150 ਸਾਲ ਪੁਰਾਣਾ ਜ਼ਿਲ੍ਹਾ ਬਣਿਆ ਹੈ।

**ਮਾਣਯੋਗ ਸਪੀਕਰ**: ਮੈਨੂੰ ਤਾਂ ਇਹ ਲੱਗਦਾ ਸੀ ਕਿ ਗੁਰਦਾਸਪੁਰ ਆਜ਼ਾਦ ਹੋਏ ਤੋਂ ਦੋ ਦਿਨ ਬਾਅਦ ਬਣਿਆ ਸੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਹ ਸਾਲ 1870-72 ਵਿੱਚ ਜ਼ਿਲ੍ਹਾ ਬਣਿਆ ਸੀ।

**ਮਾਣਯੋਗ ਸਪੀਕਰ:** ਇਸ ਤਰ੍ਹਾਂ ਦਾ ਕੁਝ ਆਜ਼ਾਦੀ ਵੇਲੇ ਵੀ ਹੋਇਆ ਸੀ?

**ਸਰਦਾਰ ਪ੍ਰਤਾਪ ਸਿੰਘ ਬਾਜਵਾ**: ਨਹੀਂ ਜੀ। ਇਸ ਤਰ੍ਹਾਂ ਦਾ ਕੁਝ ਵੀ ਨਹੀਂ ਸੀ ਹੋਇਆ। ਸਾਡੀਆਂ ਕੁਝ ਤਹਿਸੀਲਜ਼ ਥੋੜ੍ਹੀ ਦੇਰ ਵਾਸਤੇ ਪਾਕਿਸਤਾਨ ਚਲੇ ਗਈਆਂ ਸਨ। There was a proposal at one time by the Britishers also to give Gurdaspur to Pakistan. ਉਸ ਨਾਲ ਸਾਡਾ ਕਸ਼ਮੀਰ ਵੀ ਨਾਲ ਹੀ ਚਲਾ ਜਾਣਾ ਸੀ। It was because of that it was withdrawn at the last moment. ਮੈਂ ਇਨ੍ਹਾਂ ਦੀ ਬਹੁਤ ਇੱਜ਼ਤ ਕਰਦਾ ਹੈ। ਇਹ ਬਹੁਤ ਚੰਗੇ ਮਨਿਸਟਰ ਹਨ। ਬਲਬੀਰ ਜੀ ਕੱਲ ਵੀ ਤੁਸੀਂ ਪੰਜਾਬ ਵਿੱਚ 600 ਦੇ ਲਗਭਗ ਆਮ ਆਦਮੀ ਕਲੀਨਿਕਸ ਖੋਲ੍ਹੀਆਂ ਹਨ। ਮੇਰੇ ਹਲਕੇ ਵਿੱਚ ਇੱਕ ਵੀ ਨਹੀਂ ਹੈ। ਮੇਰੇ ਹਲਕੇ ਵਿੱਚ 5 ਕਲੀਨਿਕਸ ਆਉਣੀਆਂ ਚਾਹੀਦੀਆਂ ਸੀ। ਸਾਡੇ ਸਾਰੇ ਜ਼ਿਲ੍ਹੇ ਵਿੱਚ 7 ਐਮ.ਐਲ.ਏਜ਼ ਵਿੱਚੋਂ 5 ਸਾਡੇ ਹਨ। ਕੀ ਅਸੀਂ ਇਸ ਕਿਸਮ ਦਾ ਕੋਈ ਵਿਚਾਰ ਤਾਂ ਨਹੀਂ ਰੱਖਿਆ ਕਿ ਸਾਰਿਆਂ ਨਾਲੋਂ important border ਦਾ ਜ਼ਿਲ੍ਹਾ ਜਦੋਂ ਵੀ ਸਾਰਿਆਂ ਨਾਲੋਂ ਵੱਡੀਆ ਪ੍ਰਾਬਲਮਜ਼ ਭਾਵੇਂ ਅੱਤਵਾਦ ਦੇ ਵੇਲੇ ਦੀਆਂ ਹੋਣ, 1965 ਦੀ ਜੰਗ ਹੋਈ ਹੈ ਅਤੇ 1971 ਦੀ ਜੰਗ ਹੋਈ ਹੈ, ਹੋਰ ਵੀ ਬਹੁਤ ਪਰਾਬਲਮਜ਼ ਹੁੰਦੀਆਂ ਰਹੀਆਂ ਹਨ।

**ਮਾਣਯੋਗ ਸਪੀਕਰ:** ਸਵਾਲ ਪੁੱਛੋ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ**: ਮੈਂ ਸਵਾਲ ਹੀ ਕਰ ਰਿਹਾ ਹਾਂ ਜੀ। ਗੁਰਦਾਸਪੁਰ ਵਿਖੇ ਕੋਈ ਮੈਡੀਕਲ ਫੈਸਿਲਟੀ ਹੀ ਨਹੀਂ ਹੈ। ਜਿਸ ਕਿਸੇ ਮਰੀਜ਼ ਨੂੰ ਛੋਟੀ ਮੋਟੀ ਬਿਮਾਰੀ ਵੀ ਹੋਵੇ he has to immediately reach either at Amritsar or Jalandhar. ਮੇਰੀ ਇਹੀ ਗੁਜ਼ਾਰਿਸ਼ ਹੈ ਕਿ ਤੁਸੀਂ 16 ਮੈਡੀਕਲ ਕਾਲਜ ਬਣਾਉਣ ਜਾ ਰਹੇ ਹਨ। ਕੀ 16 ਵਿੱਚੋਂ ਇੱਕ ਅੱਧਾ ਸਾਡੇ ਜ਼ਿਲ੍ਹੇ ਨੂੰ ਵੀ ਦੇਵੋਗੇ?

1010/Rajneet Kaur

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** : ਸਰ, ਜੋ ਸਾਡੇ ਮੁੱਖ ਮੰਤਰੀ ਜੀ ਨੇ ਅਨਾਊਂਸ ਕੀਤਾ ਹੈ ਕਿ 16 ਜ਼ਿਲ੍ਹਿਆਂ ਦੇ ਵਿੱਚ 16 ਮੈਡੀਕਲ ਕਾਲਜ ਖੋਲ੍ਹੇ ਜਾਣਗੇ ਤਾਂ ਗੁਰਦਾਸਪੁਰ ਜ਼ਿਲ੍ਹੇ ਦੇ ਵਿੱਚ ਵੀ ਖੋਲ੍ਹਿਆ ਜਾਵੇਗਾ। ਪਹਿਲਾਂ ਮੈਂ ਜਿਹੜੀ ਮੇਰੇ ਕੋਲ ਲਿਸਟ ਸੀ, ਉਸ ਦਾ ਜ਼ਿਕਰ ਕੀਤਾ ਸੀ। ਇਹ ਗੁਰਦਾਸਪੁਰ ਦੇ ਵਿੱਚ ਵੀ ਖੋਲ੍ਹਿਆ ਜਾਵੇਗਾ, ਗੁਰਦਾਸਪੁਰ ਦੇ ਵਿੱਚ ਕਿੱਥੇ ਖੋਲ੍ਹਿਆ ਜਾਵੇਗਾ, ਇਹ ਜਗ੍ਹਾ ਦੀ ਅਵੇਲੇਬਿਲਟੀ ਅਤੇ ਸੁਟੇਬਿਲਟੀ ਤੇ ਬਹੁਤ ਨਿਰਭਰ ਕਰਦਾ ਹੈ। ਇਹ ਬਹੁਤ ਚੀਜ਼ਾਂ ਤੇ ਨਿਰਭਰ ਕਰਦਾ ਹੈ, ਕੁਨੈਕਟੀਵਿਟੀ, ਰੋਡਜ਼ ਕੰਡੀਸ਼ਨਜ਼, ਆਸੇ ਪਾਸੇ ਕੋਈ ਪਾਲਿਊਸ਼ਨ ਦਾ ਸੋਰਸ ਨਾ ਹੋਵੇ, ਫਲੱਡ ਪਰੋਨ ਨਾ ਹੋਵੇ। ਇਸ ਲਈ ਗੁਰਦਾਸਪੁਰ ਦੇ ਵਿੱਚ ਵੀ ਮੈਡੀਕਲ ਕਾਲਜ ਖੋਲ੍ਹਿਆ ਜਾਵੇਗਾ। ਹਾਊਸ ਦੇ ਵਿੱਚ ਦੋ ਲੀਡਰਾਂ ਦਾ ਮਹੱਤਵਪੂਰਨ ਰੋਲ ਹੈ, ਇੱਕ ਵਿਰੋਧੀ ਧਿਰ ਦੇ ਨੇਤਾ ਅਤੇ ਦੂਜਾ ਕਾਂਗਰਸ ਦੇ ਪ੍ਰੈਜ਼ੀਡੈਂਟ। ਕੱਲ੍ਹ ਵੀ ਬਾਜਵਾ ਸਾਹਿਬ ਨੇ ਕਿਹਾ ਸੀ ਕਿ ਮੇਰੇ ਹਲਕੇ ਦੇ ਵਿੱਚ ਇੱਕ ਵੀ ਮੁਹੱਲਾ ਕਲੀਨਿਕ ਨਹੀਂ ਖੋਲ੍ਹਿਆ ਗਿਆ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਹਲਕੇ ਦੇ ਵਿੱਚ ਚਾਰ ਆਮ ਆਦਮੀ ਕਲੀਨਿਕ ਚੱਲ ਰਹੇ ਹਨ। ਇਨ੍ਹਾਂ ਵਿੱਚੋਂ ਦੋ ਤਿਆਰ ਹੋ ਚੁੱਕੇ ਹਨ ਅਤੇ ਤਿੰਨ ਪਾਈਪ ਲਾਈਨ ਵਿੱਚ ਹਨ, ਕੁੱਲ 9 ਆਮ ਆਦਮੀ ਕਲੀਨਿਕ ਖੁੱਲ੍ਹੇ ਹਨ। ਮੈਂ ਇਹ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜਿਹੜੇ ਮੇਰੇ ਵਾਲੇ ਪਾਸੇ ਬੰਦੇ ਬੈਠੇ ਹਨ, ਉਨ੍ਹਾਂ ਵਿੱਚੋਂ ਬਹੁਤ ਘੱਟ ਦੇ ਹਲਕੇ ਵਿੱਚ 9 ਆਮ ਆਦਮੀ ਕਲੀਨਿਕ ਖੁੱਲ੍ਹੇ ਹੋਣਗੇ। ਮੈਂ ਪਿੰਡਾਂ ਦੇ ਨਾਂਅ ਵੀ ਦੱਸ ਦਿੰਦਾ ਹਾਂ ਜੀ, ਗੁੰਨੋਪੁਰ, ਗਿੱਲ/ਮੰਜ, ਨਾਨੋਵਾਲ/ਜਿੰਦਰ, ਕਲਿਆਣਪੁਰ ਦੇ ਵਿੱਚ ਚੱਲ ਰਹੇ ਹਨ। ਜਿਹੜੇ ਇਨਐਗੁਰੇਸ਼ਨ ਵਾਸਤੇ ਬਿਲਕੁਲ ਰੈਡੀ ਹਨ that is the park behind bus stand Qadian ਅਤੇ ਦੂਜਾ, ਓਲਡ ਸਬ ਤਹਿਸੀਲ ਬਿਲਡਿੰਗ ਧਾਰੀਵਾਲ। ਜਿਹੜੇ ਪਿੰਡ ਪਾਈਪ ਲਾਈਨ ਦੇ ਵਿੱਚ ਹਨ, ਉਹ ਹਨ, ਨੂਨ/ਬਰਕਤ, ਬੇਰੀ/ਭੱਟੀਆਂ। ਮੈਂ ਮਾਣਯੋਗ ਮੈਂਬਰ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਜਗ੍ਹਾ ਜ਼ਿਲ੍ਹਾ ਪ੍ਰਸ਼ਾਸਨ ਅਤੇ ਡਿਪਟੀ ਕਮਿਸ਼ਨਰ ਤੋਂ ਅਥੈਂਟੀਕੇਟ ਕੀਤੀ ਹੈ। ਮੈਨੂੰ ਲਗਦਾ ਹੈ ਕਿ ਤੁਸੀਂ ਜ਼ਿਆਦਾ ਚੰਡੀਗੜ੍ਹ ਰਹਿੰਦੇ ਹੋ, ਤੁਸੀਂ ਆਪਣੀ ਕਾਂਸਟੀਚੁਐਂਸੀ ਦੇ ਵਿੱਚ ਜ਼ਿਆਦਾ ਗਏ ਨਹੀਂ ਹੋ। ਇੱਕ ਵਾਰ ਜ਼ਰੂਰ ਤੁਸੀਂ ਆਪਣੇ ਮੁਹੱਲਾ ਕਲੀਨਿਕ ਦੇ ਵਿੱਚ ਜਾ ਕੇ ਆਇਓ । (ਰੂਲਿੰਗ ਪਾਰਟੀ ਵੱਲੋਂ ਥੰਪਿੰਗ)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਰ, ਇਹ ਇਨਫਰਮੇਸ਼ਨ ਹੁਣ ਦਿੱਤੀ ਗਈ ਹੈ, ਆਪਾਂ ਇਕੱਠੇ ਹੀ ਚੱਲ ਪਵਾਂਗੇ। ਮੈਂ ਤਾਂ ਆਪਣੇ ਹਲਕੇ ਦੇ ਵਿੱਚ ਹਰ ਹਫਤੇ ਜਾਂਦਾ ਹਾਂ। ਤੁਸੀਂ ਕੱਲ੍ਹ ਵਾਲੀ ਗੱਲ ਛੱਡੋ, ਅੱਜ ਦੀ ਗੱਲ ਕਰੋ।

**ਮੰਤਰੀ** : ਸਰ, ਕੱਲ੍ਹ ਮੇਰੇ ਕੋਲ ਗੁਰਦਾਸਪੁਰ ਦੀ ਇਨਫਰਮੇਸ਼ਨ ਸੀ। ਮੈਨੂੰ ਪਤਾ ਸੀ ਕਿ ਉੱਥੇ ਮੁਹੱਲਾ ਕਲੀਨਿਕ ਹਨ but I still want to authenticate it, ਮੇਰਾ ਵਾਅਦਾ ਹੈ ਕਿ ਮੈਂ ਜਨਾਬ ਦੀ ਕਾਂਸਟੀਚੂਐਂਸੀ ਦੇ ਵਿੱਚ ਜਾਵਾਂਗਾ ਤੇ ਕੰਡਕਟਡ ਟੂਰ ਤੇ ਲਿਜਾ ਕੇ ਮੁਹੱਲਾ ਕਲੀਨਿਕ ਦਿਖਾਵਾਂਗਾ। (ਥੰਪਿੰਗ)

**ਮਾਣਯੋਗ ਸਪੀਕਰ** : ਠੀਕ ਹੈ ਜੀ, ਥੈਂਕ ਯੂ। ਬਾਜਵਾ ਜੀ, ਤੁਹਾਡਾ ਹੋ ਗਿਆ ਜੀ। (ਵਿਘਨ) ਤੁਸੀਂ ਮੈਡੀਕਲ ਕਾਲਜ ਬਾਰੇ ਕੀ ਕਹਿੰਦੇ ਹੋ ਜੀ।

**ਮੰਤਰੀ** : ਸਰ, ਗੁਰਦਾਸਪੁਰ ਜ਼ਿਲ੍ਹੇ ਦੇ ਵਿੱਚ ਵੀ ਮੈਡੀਕਲ ਕਾਲਜ ਖੋਲ੍ਹਿਆ ਜਾਵੇਗਾ। ਸਾਡੇ ਮੁੱਖ ਮੰਤਰੀ ਕਹਿ ਚੁੱਕੇ ਹਨ ਕਿ ਸਾਰੇ ਜ਼ਿਲ੍ਹਿਆਂ ਦੇ ਵਿੱਚ ਖੋਲ੍ਹੇ ਜਾਣੇ ਹਨ। ਮੈਡੀਕਲ ਕਾਲਜ ਗੁਰਦਾਸਪੁਰ ਜ਼ਿਲ੍ਹੇ ਦੇ ਵਿੱਚ ਵੀ ਖੋਲ੍ਹਿਆ ਜਾਵੇਗਾ। ਆਪਣੀ ਵਾਰੀ ਸੀਕੁਐਂਸ ਵਾਈਜ਼ ਹੈ, ਸਰ, ਜੇ 50 ਸਾਲ ਦੇ ਵਿੱਚ ਕੋਈ ਵੀ ਨਹੀਂ ਬਣਿਆ ਪਰ ਅਸੀਂ ਡੇਢ ਸਾਲ ਦੇ ਵਿੱਚ ਪੰਜ ਮੈਡੀਕਲ ਕਾਲਜ ਸ਼ੁਰੂ ਕਰ ਰਹੇ ਹਾਂ, ਇਸ ਦੇ ਲਈ ਤੁਸੀਂ ਐਪਰੀਸ਼ੇਟ ਕਰ ਦਿਓ। ਇਨ੍ਹਾਂ ਦੇ ਵੀ ਦੋ ਕਾਲਜ ਪਾਈਪ ਲਾਈਨ ਵਿੱਚ ਹਨ, ਤੁਸੀਂ ਗੁਰਦਾਸਪੁਰ ਦੀ ਵਾਰੀ ਵੀ ਆਈ ਹੀ ਲਓ।

**ਮਾਣਯੋਗ ਸਪੀਕਰ** : ਠੀਕ ਹੈ, ਜੀ। ਥੈਂਕ ਯੂ। ਬਾਜਵਾ ਜੀ, ਤੁਹਾਡਾ ਜਵਾਬ ਆ ਗਿਆ ਹੈ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : I just want an assurance from him, ਤੁਸੀਂ ਪਹਿਲਾਂ ਐਸ਼ੋਰੈਂਸ ਦਿੱਤੀ ਸੀ ਕਿ ਅਸੀਂ ਕੋਡ ਆਫ ਕੰਡਕਟ ਲੱਗਣ ਤੋਂ ਪਹਿਲਾਂ ਸ਼ੁਰੂ ਕਰ ਦਿਆਂਗੇ। ਤੁਸੀਂ ਦੱਸੋ ਤਾਂ ਸਹੀ ਕਿ ਕਦੋਂ ਤੱਕ ਕਰ ਦਿਓਗੇ?

**ਮਾਣਯੋਗ ਸਪੀਕਰ** : ਰਾਜ ਕੁਮਾਰ ਜੀ, ਤੁਹਾਡੀ ਸਪਲੀਮੈਂਟਰੀ ਜੀ।

**ਡਾਕਟਰ ਰਾਜ ਕੁਮਾਰ** : ਮਾਣਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਮੰਤਰੀ ਸਾਹਿਬ ਦੇ ਜਵਾਬ ਵਿੱਚ ਇੱਕ ਕੁਰੈਕਸ਼ਨ ਕਰਨੀ ਚਾਹੁੰਦਾ ਹਾਂ ਜੀ। ਮੰਤਰੀ ਸਾਹਿਬ, ਜਿੱਥੇ ਮਲੇਰਕੋਟਲਾ ਲਿਖਿਆ ਹੋਇਆ ਹੈ, ਇਸ ਦੇ ਨਾਲ ਮਾਇਨੋਰਿਟੀ ਮੈਡੀਕਲ ਕਾਲਜ ਲਿਖਿਆ ਹੋਇਆ ਹੈ ਜੀ। ਸਰ, ਮੈਡੀਕਲ ਕਾਲਜ ਕਦੀ ਵੀ ਮਾਇਨੋਰਿਟੀ ਜਾਂ ਮੈਜਾਰਿਟੀ ਮੈਡੀਕਲ ਕਾਲਜ ਨਹੀਂ ਹੁੰਦੇ। A medical college is a medical college and it is for everybody, ਇਸ ਵਿੱਚ ਥੋੜ੍ਹੀ ਜਿਹੀ ਕੁਰੈਕਸ਼ਨ ਕੀਤੀ ਜਾਵੇ। ਮੈਂ ਆਪ ਜੀ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ

ਜਿਹੜੇ 4 ਮੈਡੀਕਲ ਕਾਲਜਾਂ ਦੀ ਮੰਤਰੀ ਸਾਹਿਬ ਗੱਲ ਕਰ ਰਹੇ ਹਨ ਜਾਂ ਸਰਕਾਰ ਗੱਲ ਕਰਦੀ ਹੈ, ਕੀ ਇਨ੍ਹਾਂ ਦਾ ਕੰਸੈਪਟ, ਕੀ ਇਨ੍ਹਾਂ ਦੀ ਸੋਚ ਇਸ ਸਰਕਾਰ ਦੇ ਵਿੱਚ ਹੀ ਸੀ ਜਾਂ ਜਿਹੜੇ ਸਾਡੀ ਸਰਕਾਰ ਵੇਲੇ ਸ਼ੁਰੂ ਕੀਤੇ ਸੀ ਜਾਂ ਅਸੀਂ ਜ਼ਮੀਨ ਐਕੁਆਇਰ ਕੀਤੀ ਸੀ ਜਾਂ ਇਹ ਉਦੋਂ ਦੇ ਹੀ ਹਨ।

**ਮੰਤਰੀ** : ਸਰ, ਇਨ੍ਹਾਂ ਦੇ ਦੋ ਸਵਾਲ ਹਨ ਜੀ। ਇੱਕ ਤਾਂ ਇਹ ਕਹਿੰਦੇ ਹਨ ਕਿ ਮਾਇਨੌਰਿਟੀ ਮੈਡੀਕਲ ਕਾਲਜ, ਇਹ ਕੋਈ ਪੰਜਾਬ ਸਰਕਾਰ ਨੇ ਨਹੀਂ ਕੀਤਾ ਇਹ ਤਾਂ ਕੇਂਦਰ ਵੱਲੋਂ ਅਲੱਗ ਅਲੱਗ ਕੈਟਾਗਿਰੀ ਦੇ ਵਿੱਚ ਖੋਲ੍ਹੇ ਜਾਂਦੇ ਹਨ। ਜਿਸ ਤਰ੍ਹਾਂ ਮੇਰੇ ਮਾਣਯੋਗ ਮੈਂਬਰ ਸਾਹਿਬ ਨੂੰ ਪਤਾ ਹੋਣਾ ਹੈ ਕਿ ਪੰਜਾਬ ਵਿੱਚ ਮਲੇਰਕੋਟਲਾ ਇੱਕੋ ਇੱਕ ਮੁਸਲਿਮ ਮਜੋਰਟੀ ਟਾਊਨ ਹੈ। ਕੇਂਦਰ ਵੱਲੋਂ ਇੱਕ ਸਪੈਸ਼ਲ ਕੈਟਾਗਿਰੀ ਦੇ ਵਿੱਚ ਅਲੱਗ ਅਲੱਗ ਖੋਲ੍ਹੇ ਜਾਂਦੇ ਹਨ। ਇਹ ਕੇਂਦਰ ਦੀ nomenclature ਹਨ, ਇਹ ਪੰਜਾਬ ਦੀ nomenclature ਨਹੀਂ ਹੈ।

**ਮਾਣਯੋਗ ਸਪੀਕਰ** : ਇਸ ਨੂੰ ਕਲੀਅਰ ਕਰ ਲਈਏ। ਇਹ ਲੀਗਲ ਪ੍ਰੋਵੀਜ਼ਨ ਹੈ।

1015/Kuldeep kaur

**Doctor Raj Kumar (while sitting):** If it is a legal provision then it's Okay.

**ਮੰਤਰੀ** : ਦੂਜਾ ਇਨ੍ਹਾਂ ਦਾ ਸਵਾਲ ਇਹ ਸੀ ਕਿ ਇਸ ਦਾ ਜਿਹੜਾ ਕੰਸੈਪਟ ਹੈ ਕੀ ਇਹ ਆਮ ਆਦਮੀ ਪਾਰਟੀ ਦੀ ਸਰਕਾਰ ਵੱਲੋਂ ਲਿਆਂਦਾ ਗਿਆ ਹੈ ਜਾਂ ਫਿਰ ਕਾਂਗਰਸ ਸਰਕਾਰ ਵੇਲੇ ਦਾ ਕੰਸੈਪਟ ਸੀ। ਸਰ ਜੀ, ਕੰਸੈਪਟ ਕਾਂਗਰਸ ਸਰਕਾਰ ਵੇਲੇ ਦਾ ਸੀ। ਨਵੰਬਰ 2019 ਵਿੱਚ ਹੁਸ਼ਿਆਰਪੁਰ ਵਾਲਾ ਕਾਲਜ ਔਰ ਜਨਵਰੀ 2020 ਵਿੱਚ ਹੀ ਇਨ੍ਹਾਂ ਨੂੰ ਮੈਡੀਕਲ ਕਾਲਜ ਮਿਲ ਗਏ ਸੀ। ਸਰ, ਇਸ ਸਬੰਧੀ ਨਾ ਲੈਂਡ ਦਾ ਇਸ਼ੂ ਰਿਜ਼ਾਲਵ ਕੀਤਾ ਗਿਆ ਸੀ ਅਤੇ ਨਾ ਹੀ ਇਸ ਸਬੰਧੀ ਕੋਈ ਪ੍ਰਾਸੈਸ ਸ਼ੁਰੂ ਕੀਤੀ ਗਈ ਸੀ। ਇਹੋ ਜਿਹੀਆਂ ਕੰਡੀਸ਼ਨਜ਼ ਬਣਾ ਦਿੱਤੀਆਂ ਸਨ, ਜਿਨ੍ਹਾਂ ਨਾਲ ਮੈਡੀਕਲ ਕਾਲਜ ਸ਼ੁਰੂ ਨਹੀਂ ਹੋ ਸਕਦੇ ਸਨ। ਬਜਟ ਸਾਢੇ 350 ਕਰੋੜ ਰੁਪਏ ਸੀ ਜੋ ਕਿ ਵੱਧ ਕੇ ਸਾਢੇ 450 ਕਰੋੜ ਰੁਪਏ ਹੋ ਗਿਆ ਹੈ। ਮੁੱਖ ਮੰਤਰੀ ਸਾਹਿਬ ਨੇ ਸਟੇਟ ਫੰਡ ਵਿੱਚੋਂ ਪੈਸੇ ਦਿੱਤੇ ਹਨ ਤਾਂ ਅਸੀਂ ਕੰਮ ਸ਼ੁਰੂ ਕਰਨ ਜਾ ਰਹੇ ਹਾਂ। ਇਨ੍ਹਾਂ ਨੇ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਕਾਲਜ ਸ਼ੁਰੂ ਤਾਂ ਕੀ ਕਰਨੇ ਸੀ ਸਗੋਂ ਗੰਢਾਂ ਮਾਰ ਗਏ ਸੀ। ਅਸੀਂ ਪਹਿਲਾਂ ਇਨ੍ਹਾਂ ਦੀਆਂ ਮਾਰੀਆਂ ਹੋਈਆਂ ਗੰਢਾਂ ਖੋਲ੍ਹ ਰਹੇ ਹਾਂ। (ਥੰਪਿੰਗ) ਹੁਣ ਅਸੀਂ ਮੈਡੀਕਲ ਕਾਲਜ ਸ਼ੁਰੂ ਕਰ ਰਹੇ ਹਾਂ। ਇਨ੍ਹਾਂ ਕਾਲਜਾਂ ਦਾ ਕੰਮ 2019, 2020, 2021 ਦੇ ਸਮੇਂ ਦੌਰਾਨ ਸ਼ੁਰੂ ਹੋ ਕੇ ਇਹ ਕਾਲਜ ਬਣੇ ਹੋਣੇ ਚਾਹੀਦੇ ਸਨ। ਹੁਣ ਅਸੀਂ ਇਨ੍ਹਾਂ ਤੇ ਕੰਮ ਸ਼ੁਰੂ ਕਰ ਰਹੇ ਹਾਂ।

**Mr. Speaker** : Thank you.

(ਇਸ ਸਮੇਂ ਡਾਕਟਰ ਰਾਜ ਕੁਮਾਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਣਯੋਗ ਸਪੀਕਰ**: ਸਪਲੀਮੈਂਟਰੀ ਇੱਕ ਹੀ ਹੁੰਦੀ ਹੈ ਜੀ। ਥੈਂਕ ਯੂ। ਸਰਦਾਰ ਕੁਲਜੀਤ ਸਿੰਘ ਰੰਧਾਵਾ।

---------------

## ਡੇਰਾਬੱਸੀ ਅਤੇ ਜ਼ੀਰਕਪੁਰ ਸ਼ਹਿਰ ਵਿਚ ਮਿੰਨੀ ਸੱਕਤਰੇਤ ਬਣਾ ਕੇ ਤਹਿਸੀਲ ਕੰਪਲੈਕਸ ਸਮੇਤ ਸਰਕਾਰੀ ਦਫਤਰ ਇੱਕ ਜਗ੍ਹਾ ਤੇ ਸ਼ਿਫਟ ਕਰਨਾ

***890 ਸਰਦਾਰ ਕੁਲਜੀਤ ਸਿੰਘ ਰੰਧਾਵਾ**: ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਹਿਸੀਲ ਕੰਪਲੈਕਸ, ਡੇਰਾਬੱਸੀ, ਅਤੇ ਸਬ-ਤਹਿਸੀਲ ਕੰਪਲੈਕਸ,ਜ਼ੀਰਕਪੁਰ ਸ਼ਹਿਰਾਂ ਦੇ ਵਿਚਕਾਰ ਭੀੜ ਵਾਲੀ ਜਗ੍ਹਾ ਉਤੇ ਸਥਿਤ ਹੋਣ ਕਾਰਨ ਲੋਕਾਂ ਨੂੰ ਆਉਂਦੀਆਂ ਦਿੱਕਤਾਂ ਦੇ ਮੱਦੇਨਜ਼ਰ ਇਨ੍ਹਾਂ ਸ਼ਹਿਰਾਂ ਵਿੱਚ ਮਿੰਨੀ ਸਕੱਤਰੇਤ ਬਣਾ ਕੇ ਤਹਿਸੀਲ ਕੰਪਲੈਕਸ ਸਮੇਤ ਸਮੂਹ ਸਰਕਾਰੀ ਅਦਾਰਿਆਂ ਨੂੰ ਇੱਕ ਜਗ੍ਹਾ ਉਤੇ ਸ਼ਿਫਟ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਸਰਕਾਰ ਇਸ ਮੰਤਵ ਲਈ ਆਉਂਦੇ ਵਿੱਤੀ ਸਾਲ ਦੌਰਾਨ ਬਜਟ ਵਿੱਚ ਲੋੜੀਂਦੇ ਬਜਟ ਦਾ ਉਪਬੰਧ ਕਰੇਗੀ, ਜੇਕਰ ਉਤਰ ਹਾਂ ਵਿੱਚ ਹੋਵੇ ਤਾਂ ਇਸ ਬਾਰੇ ਵਿਸਥਾਰ ਸਹਿਤ ਵੇਰਵੇ ਦਿੱਤੇ ਜਾਣ ?

**ਸ਼੍ਰੀ ਬ੍ਰਮ ਸ਼ੰਕਰ :** ਮਾਨਯੋਗ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦਾ ਕੋਈ ਪ੍ਰਸਤਾਵ ਨਹੀਂ ਹੈ।

**ਸਰਦਾਰ ਕੁਲਜੀਤ ਸਿੰਘ ਰੰਧਾਵਾ**: ਮਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜ਼ੀਰਕਪੁਰ, ਡੇਰਾਬੱਸੀ ਹਲਕੇ ਦਾ ਸ਼ਹਿਰ ਹੈ। ਮੇਰੇ ਡੇਰਾਬੱਸੀ ਹਲਕੇ ਵਿੱਚ ਜ਼ੀਰਕਪੁਰ ਕਮੇਟੀ ਦਫਤਰ ਹੈ, ਉੱਥੇ ਹੀ ਪੁਲਿਸ ਥਾਣਾ ਹੈ, ਉੱਥੇ ਹੀ ਮਿਉਂਸਿਪਲ ਕਮੇਟੀ ਦਾ ਦਫਤਰ ਹੈ। ਉੱਥੇ ਸਾਰਾ ਦਿਨ ਭੀੜ ਲੱਗੀ ਰਹਿੰਦੀ ਹੈ। ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਐਰੋਸਿਟੀ ਵਾਲੀ ਰੋਡ ਦੀ ਜਗ੍ਹਾ ਸੀ, ਉਹ ਵਿਜ਼ਿਟ ਕਰਕੇ ਮਾਰਕ ਵੀ ਕੀਤੀ ਸੀ। ਇਹ ਉੱਥੇ ਸ਼ਿਫਟ ਕਰ ਦਿੱਤਾ ਜਾਵੇ। ਇਸ ਬਾਰੇ ਟਾਈਮ ਬਾਊਂਡ ਕਰਕੇ ਹਾਊਸ ਵਿੱਚ ਆਸ਼ਵਾਸਨ ਦਿਵਾਇਆ ਜਾਵੇ। ਇਸ ਤੋਂ ਇਲਾਵਾ ਡੇਰਾਬੱਸੀ ਵਿੱਚ ਜਿਹੜਾ ਤਹਿਸੀਲ ਕੰਪਲੈਕਸ ਹੈ, ਉੱਥੇ ਹੀ ਕੋਰਟ ਹਨ, ਉੱਥੇ ਹੀ ਐਸ.ਡੀ.ਐਮ. ਆਫਿਸ ਹੈ। ਕਈ ਆਫਿਸ ਹਨ ਅਤੇ ਸਾਰਾ ਦਿਨ ਭੀੜ ਭੜੱਕਾ ਲੱਗਿਆ ਰਹਿੰਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮਿੰਨੀ ਸੈਕਟਰੀਏਟ ਬਣਾਉਣ ਵਾਲਾ ਕੰਮ ਜਲਦੀ ਨਹੀਂ ਹੋ ਸਕਦਾ ਤਾਂ ਇਨ੍ਹਾਂ ਦਫਤਰਾਂ ਨੂੰ ਸ਼ਹਿਰ ਤੋਂ ਬਾਹਰ ਸ਼ਿਫਟ ਕੀਤਾ ਜਾਵੇ। ਇਨ੍ਹਾਂ ਲਈ ਜਗ੍ਹਾ ਵੀ ਉਪਲਬਧ ਹੈ। ਮੈਂ ਚਾਹੁੰਦਾ ਹਾਂ ਕਿ ਮੰਤਰੀ ਜੀ ਇਸ ਬਾਰੇ ਹਾਊਸ ਵਿੱਚ ਜ਼ਰੂਰ ਆਸ਼ਵਾਸਨ ਦਿਵਾਉਣ।

**ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਡਿਪਟੀ ਕਮਿਸ਼ਨਰ ਮੁਹਾਲੀ ਨਾਲ ਜ਼ਰੂਰ ਗੱਲ ਕਰਕੇ ਉਨ੍ਹਾਂ ਕੋਲੋਂ ਤਜਵੀਜ਼ ਮੰਗੀ ਜਾਵੇਗੀ। ਐਮ.ਐਲ.ਏ. ਸਾਹਿਬ ਨੇ ਕਿਹਾ ਹੈ ਕਿ ਉਹ ਵੀ ਉਨ੍ਹਾਂ ਨਾਲ ਜਾ ਕੇ ਉੱਥੇ ਗੱਲ ਕਰਨਗੇ ਤਾਂ definitely ਇਸ ਸਬੰਧੀ ਵਿਚਾਰ ਕੀਤਾ ਜਾਵੇਗਾ।

**ਮਾਣਯੋਗ ਸਪੀਕਰ** : ਥੈਂਕ ਯੂ ਜੀ। ਠੀਕ ਹੈ ਜੀ। ਡਾਕਟਰ ਸੁਖਵਿੰਦਰ ਕੁਮਾਰ ਸੁੱਖੀ ਜੀ।

-------------

## ਰਾਜ ਦੇ ਮਾਨਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ ਵਿੱਚ ਰਿਜ਼ਰਵੇਸ਼ਨ ਪਾਲਿਸੀ ਲਾਗੂ ਕਰਨਾ

***897 ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਰਾਜ ਦੇ ਮਾਨਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ ਵਿੱਚ ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਅਤੇ ਆਰਥਿਕ ਤੌਰ ਤੇ ਪਛੜੇ ਪਰਿਵਾਰਾਂ ਦੇ ਬੱਚਿਆਂ ਦੀ ਪੜ੍ਹਾਈ ਲਈ ਦਾਖਲਿਆਂ ਵਿੱਚ ਰਾਖਵਾਂਕਰਨ ਪਾਲਿਸੀ ਲਾਗੂ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿੱਚ ਹੋਵੇ ਤਾਂ ਵਿੱਦਿਅਕ ਵਰ੍ਹੇ 2021-22, 2022-23 ਅਤੇ 2023-24 ਦੌਰਾਨ ਇਨ੍ਹਾ ਸਕੂਲਾਂ ਵਿੱਚ ਕਿੰਨੇ-ਕਿੰਨੇ ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਅਤੇ ਆਰਥਿਕ ਤੌਰ ਤੇ ਪਛੜੇ ਪਰਿਵਾਰਾਂ ਦੇ ਬੱਚਿਆਂ ਨੂੰ ਦਾਖਲਾ ਦਿੱਤਾ ਅਤੇ ਇਸ ਸਮੇਂ ਦੌਰਾਨ ਕਿੰਨੇ ਬੱਚਆਂ ਨੂੰ ਮੁਫਤ ਪੜ੍ਹਾਈ ਕਰਵਾਈ ਗਈ; ਜੇਕਰ ਨਹੀਂ ਤਾਂ ਸੰਵਿਧਾਨਿਕ ਰਿਜ਼ਰਵੇਸ਼ਨ ਪਾਲਿਸੀ ਦੀ ਉਲੰਘਣਾ ਕਰਨ ਵਾਲੇ ਸਕੂਲਾਂ ਖਿਲਾਫ ਸਰਕਾਰ ਨੇ ਹੁਣ ਤੱਕ ਕੀ ਕਾਰਵਾਈ ਕੀਤੀ ਹੈ; ਵੇਰਵੇ ਸਹਿਤ ਦੱਸਿਆ ਜਾਵੇ?

**ਸਰਦਾਰ ਹਰਜੋਤ ਸਿੰਘ ਬੈਂਸ** : (ੳ) ਨਹੀਂ ਜੀ।

(ਅ) ਲਾਗੂ ਨਹੀਂ ਜੀ। ਸਿੱਖਿਆ ਦਾ ਅਧਿਕਾਰ ਐਕਟ 2009 (RTE) ਅਧੀਨ ਪੰਜਾਬ ਸਰਕਾਰ ਦੇ ਸਰਕਾਰੀ ਸਕੂਲਾਂ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਸਕੂਲਾਂ ਵਿੱਚ ਹਰ ਵਰਗ ਦੇ ਵਿਦਿਆਰਥੀਆਂ ਨੂੰ ਉਹਨਾਂ ਦੀ ਸਮਾਜਿਕ ਸ਼੍ਰੇਣੀ/ਸ਼੍ਰੇਣੀ/ਆਰਥਿਕ ਸਥਿਤੀ/ਜਾਂ ਕਿਸੇ ਹੋਰ ਪੈਮਾਨੇ ਦੀ ਪਰਵਾਹ ਕੀਤੇ ਬਿਨਾਂ ਮੁਫ਼ਤ ਅਤੇ ਮਿਆਰੀ ਸਿੱਖਿਆ ਪ੍ਰਦਾਨ ਕੀਤੀ ਜਾ ਰਹੀ ਹੈ। ਸਰਕਾਰ ਵੱਲੋਂ ਸਕੂਲਾਂ ਦੇ ਮਿਆਰ ਨੂੰ ਉੱਚਾ ਚੁੱਕਣ ਹਰ ਸੰਭਵ ਕੋਸ਼ਿਸ਼ ਕੀਤੀ ਜਾ ਰਹੀ ਹੈ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਸਰ, ਰਾਈਟ ਟੂ ਐਜੂਕੇਸ਼ਨ ਦਾ ਮਤਲਬ ਇਹ ਨਹੀਂ ਕਿ ਬੱਚਿਆਂ ਨੂੰ poor quality ਦੀ ਐਜੂਕੇਸ਼ਨ ਦੇਣੀ ਹੈ। ਉਨ੍ਹਾਂ ਨੂੰ quality ਐਜੂਕੇਸ਼ਨ ਦੇਣ ਦਾ ਸਰਕਾਰ ਦਾ ਫਰਜ਼ ਬਣਦਾ ਹੈ ਐਂਰ ਤੁਹਾਡੀ ਸਰਕਾਰ ਚੰਗੀ ਸਿਹਤ ਅਤੇ ਚੰਗੀ ਐਜੁਕੇਸ਼ਨ ਦੇਣ ਦੇ ਨਾਂ ਤੇ ਆਈ ਹੈ। ਬੜੇ ਅਫਸੋਸ ਨਾਲ

ਕਹਿਣਾ ਪੈਂਦਾ ਹੈ ਕਿ ਰਾਈਟ ਟੂ ਐਜੂਕੇਸ਼ਨ ਦੇ ਨਾਂ ਤੇ ਸ਼ਹੀਦ ਭਗਤ ਸਿੰਘ ਨਗਰ ਵਿੱਚ ਤਿੰਨ ਸਕੂਲ ਟੀਚਰਲੈੱਸ ਸਕੂਲ ਹਨ। ਸਪੀਕਰ ਸਾਹਿਬ, ਸਾਡਾ ਜ਼ਿਲ੍ਹਾ ਤਾਂ ਛੱਡੋ ਮੰਤਰੀ ਸਾਹਿਬ ਦੇ ਰੋਪੜ ਜ਼ਿਲ੍ਹੇ ਵਿੱਚ 14 ਸਕੂਲ ਟੀਚਰਲੈੱਸ ਸਕੂਲ ਹਨ। ਮੈਨੂੰ ਸਮਝ ਨਹੀਂ ਲਗਦੀ ਕਿ ਅਸੀਂ ਅਜੇ ਤੱਕ ਇਹ ਨਹੀਂ ਡਿਸਾਈਡ ਕਰ ਸਕੇ ਕਿ ਪੰਜਵੀਂ ਤੇ ਅੱਠਵੀਂ ਦਾ ਪੇਪਰ ਲੈਣਾ ਹੈ ਜਾਂ ਨਹੀਂ ਜਿਹੜਾ ਕਿ ਪੋਰਟਲ ਬੰਦ ਪਿਆ ਹੈ। ਜਿਹੜੀ ਅਸੀਂ ਫ੍ਰੀ ਐਜੂਕੇਸ਼ਨ ਦੇਣੀ ਸੀ ਉਸ ਵਿੱਚ ਇਹ 200/- ਰੁਪਏ ਦੀ ਡਿਮਾਂਡ ਕਰਦੇ ਹਨ। ਸਰ, ਮੇਰਾ ਇਹ ਸਵਾਲ ਹੈ ਕਿ ਜਿਹੜੇ ਚੰਗੇ ਪ੍ਰਾਈਵੇਟ ਸਕੂਲ ਹਨ, ਜਿਹੜੇ ਕਿ ਸੀ.ਬੀ.ਐਸ.ਸੀ. ਨਾਲ ਜਾਂ ਪੰਜਾਬ ਸਕੂਲ ਐਜੂਕੇਸ਼ਨ ਨਾਲ ਜੁੜੇ ਹੋਏ ਹਨ, ਉਨ੍ਹਾਂ ਨੂੰ ਅਸੀਂ ਮਾਨਤਾ ਦਿੰਦੇ ਹਾਂ। ਮੰਤਰੀ ਸਾਹਿਬ, ਵੱਡਾ ਸਵਾਲ ਇਹ ਹੈ ਕਿ ਕੀ ਇਸ ਲਈ ਕੋਈ ਬਜਟ ਰੱਖਿਆ ਹੈ? ਜੇਕਰ ਕੋਈ ਬੱਚਾ ਕਿਸੇ ਚੰਗੇ ਪ੍ਰਾਈਵੇਟ ਸਕੂਲ ਵਿੱਚ ਜਾਣਾ ਚਾਹੁੰਦਾ ਹੈ ਤਾਂ ਕੀ ਇਸ ਲਈ ਕੋਈ ਬਜਟ ਰੱਖਿਆ ਗਿਆ ਹੈ?

1015/Kuldeep kaur/Abhishek gautam

1020/Pawan sharma

**ਮੰਤਰੀ:** ਮਾਣਯੋਗ ਸਪੀਕਰ ਸਾਹਿਬ, ਆਪ ਜੀ ਨੂੰ ਪਤਾ ਹੈ ਕਿ ਇਹ ਗੱਲ ਪੂਰੀ ਦੁਨੀਆ ਜਾਣਦੀ ਹੈ ਕਿ ਅਗਰ 75 ਸਾਲਾਂ ਦੀ ਰਾਜਨੀਤੀ ਵਿੱਚ ਕਿਸੇ ਪਾਰਟੀ ਜਾਂ ਕਿਸੇ ਸਰਕਾਰ ਨੇ ਸਿੱਖਿਆ ਤੇ ਸਿਹਤ ਨੂੰ ਕੇਂਦਰ-ਬਿੰਦੂ ਵਿੱਚ ਲਿਆਂਦਾ ਹੈ ਤਾਂ ਉਹ ਆਮ ਆਦਮੀ ਪਾਰਟੀ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਮਾਣਯੋਗ ਮੈਂਬਰ ਸਾਹਿਬ ਨੂੰ ਮੈਂ ਦੱਸਣਾ ਚਾਹਾਂਗਾ ਕਿ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਮਾਰਚ, 2022 ਵਿੱਚ ਆਉਣ ਤੋਂ ਪਹਿਲਾਂ ਪੰਜਾਬ ਦੇ 20 ਹਜ਼ਾਰ ਸਕੂਲਾਂ ਵਿੱਚੋਂ 3500 ਸਕੂਲ ਟੀਚਰਲੈੱਸ ਜਾਂ ਸਿੰਗਲ ਟੀਚਰ ਸਕੂਲ ਸੀ, ਅੱਜ ਉਨ੍ਹਾਂ ਦੀ ਗਿਣਤੀ 600 ਤੋਂ ਘੱਟ ਰਹਿ ਗਈ ਹੈ। ਅਸੀਂ ਅਗਲੇ ਮਾਰਚ, 2024 ਤੱਕ ਪੰਜਾਬ ਦੇਸ਼ ਦਾ ਪਹਿਲਾ ਸੂਬਾ ਹੋਵੇਗਾ ਜਿੱਥੇ ਕੋਈ ਵੀ ਸਕੂਲ ਟੀਚਰਲੈੱਸ ਜਾਂ ਸਿੰਗਲ ਟੀਚਰ ਨਹੀਂ ਹੋਵੇਗਾ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਸਰ, ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਅਗਵਾਈ ਹੇਠ ਤੁਸੀਂ ਇਹ ਸੋਚੋ ਕਿ ਪੰਜਾਬ ਅਤੇ ਅਸੀਂ ਹਮੇਸ਼ਾ ਸ਼ਹੀਦ-ਏ-ਆਜ਼ਮ ਭਗਤ ਸਿੰਘ ਜੀ ਲਈ ਭਾਰਤ ਰਤਨ ਮੰਗਦੇ ਰਹੇ, 70 ਸਾਲਾਂ ਵਿੱਚ ਕਿਸੇ ਨੇ ਨਹੀਂ ਕੀਤਾ। ਜਿਹੜਾ ਖਟਕੜ ਕਲਾਂ ਸਕੂਲ ਦਾ ਨਾਮ ਹੈ, ਉਸ ਦਾ ਨਾਮ ਬਦਲ ਕੇ ਸ਼ਹੀਦ-ਏ-ਆਜ਼ਮ ਭਗਤ ਸਿੰਘ ਜੀ ਦੇ ਨਾਮ ਤੇ ਰੱਖਣ ਵਾਲੀ ਸਰਕਾਰ, ਸਰਦਾਰ ਭਗਵੰਤ ਮਾਨ ਜੀ ਦੀ ਸਰਕਾਰ ਹੈ। ਇਸ ਤੋਂ ਬਾਅਦ ਐਮ.ਐਲ.ਏ. ਸਾਹਿਬ ਦਾ ਸਕੂਲ ਬੰਗਾ ਹੈ। ਸਰ, ਇਹ ਤਕਰੀਬਨ 1920 ਵਿੱਚ ਬਣਿਆ ਸੀ। ਮੇਰੇ ਕੋਲ ਇਨ੍ਹਾਂ ਦੇ ਪੂਰੇ ਸਕੂਲ ਦੀ ਡਰਾਇੰਗ ਤਿਆਰ ਹੈ। ਅਸੀਂ ਕਰੋੜਾਂ ਰੁਪਏ ਖਰਚ ਕੇ ਬੰਗੇ ਦੇ ਸਕੂਲ ਆਫ ਐਮੀਨੈਂਸ ਨੂੰ ਸ਼ਾਨਦਾਰ ਬਣਾ ਰਹੇ ਹਾਂ। ਸਕੂਲ ਆਫ ਐਮੀਨੈਂਸ ਵਿੱਚ ਅਸੀਂ ਰਿਜ਼ਰਵੇਸ਼ਨ ਪਾਲਿਸੀ ਲੈ ਕੇ ਆਏ ਹਾਂ ਤਾਂ ਕਿ ਜਿਹੜੇ ਗਰੀਬ ਬੱਚੇ ਹਨ, ਉਹ ਵਰਗ ਜਿਨ੍ਹਾਂ ਕੋਲ ਅੱਜ ਤੱਕ ਸਿੱਖਿਆ ਨਹੀਂ ਪਹੁੰਚ ਸਕੀ, ਉਨ੍ਹਾਂ ਨੂੰ ਮਿਆਰੀ

ਸਿੱਖਿਆ ਮਿਲੇ, ਉਨ੍ਹਾਂ ਬੱਚਿਆਂ ਨੂੰ ਜਦੋਂ ਯੂਨੀਫਰਮ ਮਿਲੀ ਤਾਂ ਬੀ.ਜੇ.ਪੀ. ਦੇ ਲੀਡਰ ਵੀ ਟਵੀਟ ਕਰਕੇ ਉਨ੍ਹਾਂ ਨੂੰ ਮੁਬਾਰਕਬਾਦ ਦਿੰਦੇ ਹਨ। ਸਰ, ਐਨ.ਆਈ.ਐਫ.ਟੀ. ਬੰਗਲੌਰ ਤੋਂ ਡਿਜ਼ਾਇਨ ਕਰਵਾਈ ਹੈ, ਤੁਸੀਂ ਉਨ੍ਹਾਂ ਦੀ ਤਸਵੀਰ ਜਾਂ ਫਿਰ ਉੱਥੇ ਜਾ ਕੇ ਬੱਚਿਆਂ ਦਾ ਕੰਫੀਡੈਂਸ ਦੇਖੋ, ਪੰਜਾਬ ਦਾ ਕੋਈ ਕੰਵੈਂਟ ਸਕੂਲ ਮੇਰੇ ਉਨ੍ਹਾਂ ਸਕੂਲ ਆਫ ਐਮੀਨੈਂਸ ਦੇ ਬੱਚਿਆਂ ਦਾ ਮੁਕਾਬਲਾ ਨਹੀਂ ਕਰ ਸਕਦਾ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਪੰਜਾਬ ਦੇਸ਼ ਦਾ ਪਹਿਲਾ ਸੂਬਾ ਬਣਨ ਜਾ ਰਿਹਾ ਹੈ ਜਿੱਥੇ ਟੋਟਲ 20 ਹਜ਼ਾਰ ਸਕੂਲਾਂ ਵਿੱਚ 31.3.2024 ਤੱਕ ਵਾਈਫਾਈ ਲੱਗੇਗਾ। 4 ਹਜ਼ਾਰ ਸਕੂਲਾਂ ਵਿੱਚ ਵਾਈਫਾਈ ਲੱਗ ਚੁੱਕਿਆ ਹੈ(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਸਰ, 20 ਹਜ਼ਾਰ ਸਕੂਲਾਂ ਵਿੱਚੋਂ 8 ਹਜ਼ਾਰ ਸਕੂਲਾਂ ਦੀ ਚਾਰ ਦੀਵਾਰੀ ਅੱਜ ਹੋ ਰਹੀ ਹੈ। ਤੁਸੀਂ ਅੱਜ ਪੰਜਾਬ ਦੀਆਂ ਸੜਕਾਂ ਤੇ ਨਿਕਲੋ, ਹਰ ਸਕੂਲ ਵਿੱਚ ਕੁਝ ਕੰਮ ਹੋ ਰਿਹਾ ਹੈ। ਸਰ, ਮੇਰੇ ਹਲਕੇ ਵਿੱਚ ਪਿੰਡ ਨਾਨਗਰਾ ਹੈ, 70 ਸਾਲਾਂ ਵਿੱਚ ਪਹਿਲੀ ਵਾਰ ਚਾਰ ਦੀਵਾਰੀ ਉੱਥੇ ਹੋ ਰਹੀ ਹੈ। 7654 ਸਕੂਲਾਂ ਵਿੱਚ 1300 ਕਿਲੋਮੀਟਰ ਦੀ ਚਾਰ ਦੀਵਾਰੀ ਦੀ ਕੰਸਟਰੱਕਸ਼ਨ ਚਲ ਰਹੀ ਹੈ। 10 ਹਜ਼ਾਰ ਨਵੇਂ ਕਮਰੇ ਬਣ ਰਹੇ ਹਨ। ਅਸੀਂ ਇਹ ਸਿੱਖਿਆ ਲਈ ਕਰ ਰਹੇ ਹਾਂ। ਦੂਜੀ ਗਲ, ਜੋ ਆਰ.ਟੀ.ਈ. ਐਕਟ ਕਹਿ ਰਹੇ ਹਨ। ਪੰਜਾਬ ਦੇ ਕੋਲ 20 ਹਜ਼ਾਰ ਸਰਕਾਰੀ ਸਕੂਲ ਹਨ, ਜੋ ਇਸ ਵਕਤ ਬਹੁਤ ਖਸਤਾ ਹਾਲਤ ਵਿੱਚ ਹਨ। ਆਪਾਂ ਸਾਰੇ ਪਿੰਡਾਂ ਤੋਂ ਆਉਂਦੇ ਹਨ, ਆਪਣੇ ਆਸ ਪਾਸ ਪਿੰਡਾਂ ਦੇ ਸਕੂਲ ਖੰਡਰ ਬਣੇ ਪਏ ਹਨ, ਉਨ੍ਹਾਂ ਨੂੰ ਠੀਕ ਕਰ ਰਹੇ ਹਾਂ। ਇਹ ਆਰ.ਟੀ.ਈ. ਐਕਟ ਉੱਥੇ ਠੀਕ ਹੈ ਜਿਵੇਂ ਰਾਜਸਥਾਨ, ਮੱਧ ਪ੍ਰਦੇਸ਼ ਵਰਗਾ ਸੂਬਾ ਜਿੱਥੇ ਕਈ ਕਈ ਕਿਲੋਮੀਟਰ ਤੱਕ ਸਕੂਲ ਹੀ ਨਹੀਂ ਹੈ। ਪੰਜਾਬ ਦੇ ਤਾਂ ਹਰ ਪਿੰਡ ਵਿੱਚ ਪ੍ਰਾਇਮਰੀ ਅਤੇ ਮਿਡਲ ਸਕੂਲ ਹੈ। ਹਰ 5-6 ਕਿਲੋਮੀਟਰ ਤੇ ਸੈਕੰਡਰੀ ਸਕੂਲ ਹੈ। ਸਰ, ਜਦੋਂ ਵੀ ਪੰਜਾਬ ਵਿੱਚ Think-tanks ਆਏ ਤਾਂ ਉਸ ਨੇ ਇਹ ਕਿਹਾ ਕਿ ਅਗਰ ਪੰਜਾਬ ਆਰ.ਟੀ.ਈ. ਪ੍ਰਾਈਵੇਟ ਸਕੂਲਾਂ ਵਾਲਾ ਰਸਤਾ ਚੁਣ ਲਵੇਗਾ ਤਾਂ ਜੋ ਸਰਕਾਰੀ ਸਕੂਲਾਂ ਦੀ ਹਾਲਤ ਹੈ, ਉਹ ਹੋਰ ਥੱਲੇ ਆਵੇਗੀ। ਇਸ ਕਰਕੇ ਆਫਟਰ ਆਲ ਦਿ ਰਿਪੋਰਟਸ ਪੰਜਾਬ ਨੇ ਹਮੇਸ਼ਾ ਹੀ ਫੈਸਲਾ ਕੀਤਾ ਤੇ ਮੈਨੂੰ ਵੀ ਸਿੱਖਿਆ ਮੰਤਰੀ ਦੇ ਤੌਰ ਤੇ ਲੱਗਿਆ ਕਿ ਪਹਿਲਾਂ ਸਾਡੀ ਤਰਜੀਹ ਸਾਡੇ 20 ਹਜ਼ਾਰ ਸਰਕਾਰੀ ਸਕੂਲਾਂ ਨੂੰ ਠੀਕ ਕਰਨ ਦੀ ਹੋਣੀ ਚਾਹੀਦੀ ਹੈ, ਜੋ ਅਸੀਂ ਕਰ ਰਹੇ ਹਾਂ। ਧੰਨਵਾਦ ਜੀ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ**: ਸਰ, ਮੰਤਰੀ ਸਾਹਿਬ ਬਹੁਤ ਚੰਗਾ ਭਾਸ਼ਣ ਦਿੰਦੇ ਹਨ। ਮੈਨੂੰ ਲੱਗਦਾ ਹੈ ਕਿ ਚੰਗੇ ਭਾਸ਼ਣ ਦੇ ਨਾਲ ਬੱਚਿਆਂ ਨੂੰ ਐਜੂਕੇਸ਼ਨ ਨਹੀਂ ਮਿਲਣੀ। ਮੈਂ ਮੰਤਰੀ ਜੀ ਨੂੰ ਬਜਟ ਸਬੰਧੀ ਪੁੱਛਿਆ ਸੀ, ਉਸ ਦੇ ਬਾਰੇ ਕੋਈ ਗੱਲ ਨਹੀਂ ਕੀਤੀ।

**ਮੰਤਰੀ** (ਬੈਠੇ-ਬੈਠੇ) : ਬਜਟ ਦੱਸ ਦਿੰਦਾ ਹਾਂ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ**: ਇੱਕ ਮਿੰਟ ਜੀ, ਮੇਰੀ ਗੱਲ ਸੁਣੋ। ਕੀ ਤੁਸੀਂ ਪ੍ਰਾਈਵੇਟ ਸਕੂਲਾਂ ਵਿੱਚ ਬੱਚਿਆਂ ਨੂੰ ਭੇਜਣਾ ਹੈ? ਮੰਤਰੀ ਸਾਹਿਬ ਉਸ ਗੱਲ ਤੇ ਆਉਂਦੇ ਨਹੀਂ। ਜੇ ਅਸੀਂ ਕਿਸੇ ਬੱਚੇ ਨੂੰ, ਜੇਕਰ ਉਹ

ਕਹਿੰਦਾ ਹੈ ਕਿ ਮੈਂ ਫਲਾਣੇ ਸਕੂਲ ਵਿੱਚ ਪੜ੍ਹਨਾ ਹੈ ਤਾਂ ਪ੍ਰਾਈਵੇਟ ਸਕੂਲ ਵਾਲੇ ਕਹਿੰਦੇ ਹਨ ਕਿ ਪਹਿਲਾਂ ਸਰਕਾਰ ਸਾਨੂੰ ਪੈਸੇ ਦੇਵੇ। ਉੱਥੇ ਫ੍ਰੀ ਨਹੀਂ ਪੜ੍ਹਾਇਆ ਜਾਂਦਾ। ਇਸ ਤਰ੍ਹਾਂ ਦੇ ਬੱਚਿਆਂ ਲਈ ਕੋਈ ਬਜਟ ਰੱਖਿਆ ਹੈ, ਮੈਂ ਇਸ ਸਬੰਧੀ ਪੁੱਛਿਆ ਹੈ ਪਰ ਉਨ੍ਹਾਂ ਨੇ ਤਾਂ ਇਸ ਬਾਰੇ ਕੋਈ ਗੱਲ ਹੀ ਨਹੀਂ ਕੀਤੀ। ਜਿਹੜੇ ਟੀਚਰਲੈੱਸ ਸਕੂਲ ਹਨ, ਉਨ੍ਹਾਂ ਦੀ ਗੱਲ ਨਹੀਂ ਕੀਤੀ। ਜਦੋਂ ਮੈਂ ਪੜ੍ਹਦਾ ਸੀ, ਇਹ ਸਾਡੇ ਮੰਤਰੀ ਸਾਹਿਬ ਵੀ ਉਸੇ ਜ਼ਿਲ੍ਹੇ ਤੋਂ ਸਬੰਧਿਤ ਹਨ ਤਾਂ ਅਸੀਂ ਆਪਣੀ ਬੋਰੀ ਆਪ ਲੈ ਕੇ ਜਾਂਦੇ ਸੀ। ਉਸ ਵੇਲੇ ਵੀ ਲੋਕ ਡਾਕਟਰ, ਇੰਜੀਨੀਅਰ, ਆਈ.ਏ.ਐਸ., ਆਈ.ਪੀ.ਐਸ. ਬਣ ਗਏ। ਐਜੂਕੇਸ਼ਨ ਦਾ ਪ੍ਰਭਾਵ ਇਹ ਪਿਆ, ਐਜੂਕੇਸ਼ਨ ਕੁਆਲਿਟੀ ਇਹ ਹੋ ਗਈ ਕਿ ਅਸੀਂ ਉਸ ਨੂੰ 30 ਪਰਸੈਂਟ

1020/Pawan sharma/ Harjinder singh

1025/Beant kaur

ਡਾ. ਸੁਖਵਿੰਦਰ ਕੁਮਾਰ ਸੁੱਖੀ (ਜਾਰੀ) : ਪਾਸਿੰਗ ਮਾਰਕਸ ਤੇ ਲੈ ਆਏ ਹਾਂ। ਸੀਬੀਐਸਈ ਅਤੇ ਦੂਸਰੇ ਬੋਰਡਾਂ ਵਿੱਚ ਇਹ 35% ਰੱਖੀ ਗਈ ਹੈ।

**ਮਾਣਯੋਗ ਸਪੀਕਰ :** ਪਾਸਿੰਗ ਮਾਰਕਸ ਦੀ ਗੱਲ ਆਪਾਂ ਨਾ ਹੀ ਕਰੀਏ। ਸਵਾਲ ਪੁੱਛੋ ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ :** ਸਰ, ਮੇਰਾ ਕੁਐਸਚਨ ਸਰਕਾਰ ਨੂੰ ਇੱਧਰ ਲਿਜਾਉਣਾ ਨਹੀਂ ਹੈ, ਮੈਂ ਤੁਹਾਡੀਆਂ ਨਾਕਾਮੀਆਂ ਗਿਣਾਉਣ ਲਈ ਖੜ੍ਹਾ ਨਹੀਂ ਹੋਇਆ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲਾਂ ਵਿੱਚ ਟੀਚਰ ਨਹੀਂ ਹਨ, ਉਨ੍ਹਾਂ ਸਕੂਲਾਂ ਦੇ ਬੱਚਿਆਂ ਨੂੰ ਅਸੀਂ ਕਿਉਂ ਨਹੀਂ ਪ੍ਰਾਈਵੇਟ ਸਕੂਲਾਂ ਵਿੱਚ ਪਾ ਦਿੰਦੇ? ਇਸ ਵਾਸਤੇ ਅਸੀਂ ਬਜਟ ਵਿੱਚ ਪ੍ਰੋਵੀਜ਼ਨ ਰੱਖ ਲਈਏ। ਅਸੀਂ ਸਕੂਲਾਂ ਦੀਆਂ ਦੀਵਾਰਾਂ ਪੱਕੀਆਂ ਕਰਦੇ ਫਿਰਦੇ ਹਾਂ, ਕਿਉਂ ਨਾ ਬੱਚੇ ਦੀ ਫੀਸ ਹੀ ਪ੍ਰਾਈਵੇਟ ਸਕੂਲ ਨੂੰ ਦੇ ਦੇਈਏ। ਇਸ ਵਾਸਤੇ ਪ੍ਰੋਵੀਜ਼ਨ ਕਿਉਂ ਨਹੀਂ ਰੱਖਦੇ, ਮੈਂ ਇਸ ਬਾਰੇ ਪੁੱਛਦਾ ਹਾਂ।

**ਮੰਤਰੀ:** ਸਪੀਕਰ ਸਾਹਿਬ, ਜਿਸ ਪ੍ਰਕਾਰ ਮੈਂ ਦੱਸਿਆ ਹੈ ਕਿ ਮਾਰਚ, 2022 ਵਿੱਚ ਤਕਰੀਬਨ 3500 ਸਕੂਲ ਸਨ, ਅੱਜ ਅੰਕੜਾ ਕਾਫੀ ਅੱਗੇ ਚਲਾ ਗਿਆ ਹੈ। ਮੇਰਾ ਖਿਆਲ ਹੈ ਕਿ ਵਿਧਾਇਕ ਸਾਹਿਬ ਨੂੰ ਇਸ ਸਬੰਧੀ ਮੁਬਾਰਕਬਾਦ ਦੇਣੀ ਚਾਹੀਦੀ ਹੈ। ਮੈਂ ਸਮਾਂ ਬਾਊਂਡ ਦੱਸ ਰਿਹਾ ਹਾਂ ਕਿ ਮਾਰਚ, 2024 ਤੱਕ ਪੰਜਾਬ ਦਾ ਕੋਈ ਵੀ ਸਕੂਲ ਸਿੰਗਲ ਟੀਚਰ ਜਾਂ ਟੀਚਰ ਲੈੱਸ ਨਹੀਂ ਰਹੇਗਾ। ਦੂਜੀ ਗੱਲ, ਕਿਸੇ ਵੀ ਚੀਜ਼ ਦਾ ਬਜਟ ਜਾਂ ਅੰਕੜਾ ਮੈਨੂੰ ਮੂੰਹ ਜ਼ਬਾਨੀ ਯਾਦ ਹੈ, ਇਹ ਨੋਟ ਕਰ ਲੈਣ। ਬਾਊਂਡਰੀ ਵਾਲਜ਼ ਲਈ 323 ਕਰੋੜ ਰੁਪਿਆ ਰੱਖਿਆ ਗਿਆ ਸੀ, ਜਿਸ ਵਿਚੋਂ 290 ਕਰੋੜ ਰੁਪਿਆ ਲੱਗ ਚੁੱਕਿਆ ਹੈ। ਸਰ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੇਸ਼ ਦਾ

ਪਹਿਲਾ ਸੂਬਾ ਹੈ, ਜਿਥੋਂ ਦੇ ਸਰਕਾਰੀ ਸਕੂਲਾਂ ਵਿੱਚ ਸਕਿਓਰਟੀ ਗਾਰਡ ਲੱਗ ਚੁੱਕੇ ਹਨ। ਸਰਕਾਰੀ ਸਕੂਲਾਂ ਦੇ ਬਾਹਰ ਦੋ-ਦੋ ਸਕਿਓਰਟੀ ਗਾਰਡ ਤੈਨਾਤ ਹਨ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਜੇਕਰ ਇਨ੍ਹਾਂ ਨੇ ਕਿਸੇ ਹੋਰ ਚੀਜ਼ ਬਾਰੇ ਸਪੈਸਿਫਿਕ ਪੁੱਛਣਾ ਹੋਵੇ, ਤਾਂ ਇਹ ਦੱਸ ਦੇਣ।

**Mr. Speaker** : Thank you.

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਸਪੀਕਰ ਸਾਹਿਬ, ਜਵਾਬ ਤਾਂ ਦਿਵਾ ਦਿਓ।

**ਮਾਣਯੋਗ ਸਪੀਕਰ** : ਆ ਗਿਆ ਸੀ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਕਿੱਥੇ ਆ ਗਿਆ ਜੀ।

**ਮਾਣਯੋਗ ਸਪੀਕਰ** : ਹੋ ਗਿਆ ਹੁਣ। ਇਸ ਨੂੰ ਆਪਾਂ ਡਿਬੇਟ ਵਿੱਚ ਰੱਖ ਲਵਾਂਗੇ। ਹੁਣ ਕੁਐਸਚਨ ਆਵਰ ਹੈ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਸਪੀਕਰ ਸਾਹਿਬ, ਜਿੱਥੇ ਟੀਚਰ ਲੈੱਸ ਸਕੂਲ ਹਨ, ਜਿੰਨਾ ਚਿਰ ਉਨ੍ਹਾਂ ਨੂੰ ਟੀਚਰ ਨਹੀਂ ਦਿੰਦੇ, ਉਨਾ ਚਿਰ ਕਿਉਂ ਨਹੀਂ ਤੁਸੀਂ ਉਨ੍ਹਾਂ ਬੱਚਿਆਂ ਨੂੰ ਪ੍ਰਾਈਵੇਟ ਸਕੂਲਾਂ ਵਿੱਚ ਪਾ ਦਿੰਦੇ, ਮੈਂ ਇਹ ਗੱਲ ਕਹਿੰਦਾ ਹਾਂ। ਮੈਂ ਇਸ ਗੱਲ ਦਾ ਜਵਾਬ ਮੰਗਦਾ ਹਾਂ।

**ਮਾਣਯੋਗ ਸਪੀਕਰ :** ਤੁਹਾਡਾ ਜਵਾਬ ਆ ਗਿਆ ਹੈ ਜੀ। ਹਾਂ ਜੀ, ਮੰਤਰੀ ਜੀ।

**ਮੰਤਰੀ :** ਸਰ, ਐਮ.ਐਲ.ਏ. ਸਾਹਿਬ ਕੋਲ ਜੇਕਰ ਅਜਿਹੇ ਸਕੂਲਾਂ ਸਬੰਧੀ ਜਾਣਕਾਰੀ ਹੈ, ਇਹ ਮੈਨੂੰ ਲਿਸਟ ਦੇ ਦੇਣ। ਮੈਂ ਜਿਥੋਂ ਮਰਜ਼ੀ ਟੀਚਰ ਅਰੇਂਜ ਕਰਕੇ ਭੇਜਾਂਗਾ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**Mr. Speaker** : Thank you. (Interruptions) ਸੁੱਖੀ ਜੀ, ਹੋ ਗਿਆ। ਅਗਲਾ ਸਵਾਲ।

--------

## ਅੰਮ੍ਰਿਤਸਰ-ਬਠਿੰਡਾ ਰੋਡ (NH-15) ਨੂੰ ਸ਼ਡਿਊਲ ਰੋਡ ਐਕਟ ਤੋਂ ਛੋਟ ਦੇਣਾ

***886. ਸਰਦਾਰ ਗੁਰਦਿੱਤ ਸਿੰਘ ਸੇਖੋਂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

ੳ) ਕੀ ਇਹ ਠੀਕ ਹੈ ਕਿ ਅੰਮ੍ਰਿਤਸਰ-ਬਠਿੰਡਾ ਰੋਡ ਪਹਿਲਾਂ NH-15 ਵਜੋਂ ਜਾਣਿਆ ਜਾਂਦਾ ਸੀ, ਹੁਣ ਇਸ ਸੜਕ ਨੂੰ ਚਾਰ-ਮਾਰਗੀ ਕਰ ਦਿੱਤਾ ਗਿਆ ਹੈ ਅਤੇ ਇਸ ਸੜਕ ਦਾ ਨਾਮ NH-15 ਤੋਂ ਬਦਲ ਕੇ NH-54 ਕਰ ਦਿੱਤਾ ਗਿਆ ਹੈ; ਨੈਸ਼ਨਲ ਹਾਈਵੇ ਹੋਣ ਕਰਕੇ ਇਸ ਉੱਪਰ ਸਡਿਊਲ ਐਕਟ ਲੱਗਦਾ ਸੀ, ਪ੍ਰੰਤੂ ਹੁਣ ਇਹ ਸੜਕ NH-15 ਡਿਕਲੇਅਰ ਹੋ ਚੁੱਕੀ ਹੈ ਜੋ ਕਿ ਹਰ ਇੱਕ ਸ਼ਹਿਰ ਦਾ Bye-pass ਬਣਾਉਂਦੇ ਹੋਏ ਲੰਘ ਜਾਂਦੀ ਹੈ; ਸਰਕਾਰ ਵੱਲੋਂ ਆਪਣੇ ਪੱਤਰ ਰਾਹੀਂ ਸ਼ਹਿਰਾਂ ਵਿੱਚ ਲੰਘਦੇ NH-15 ਦੇ ਹਿੱਸਿਆ ਨੂੰ Major District Road Declare ਕੀਤਾ ਜਾ ਚੁੱਕਿਆ ਹੈ, ਪ੍ਰੰਤੂ ਇਸ ਪੱਤਰ ਵਿੱਚ ਇਸ ਸੜਕ ਨੂੰ ਸਡਿਉਲ ਰੋਡ ਐਕਟ ਮੁਕਤ ਕਰਨ ਦਾ ਜਿਕਰ ਨਹੀਂ ਕੀਤਾ ਗਿਆ, ਜਿਸ ਕਾਰਨ ਲੋਕਾ ਦੇ ਨਕਸੇ ਪਾਸ ਨਹੀਂ ਹੋ ਰਹੇ;

ਅ) ਕੀ ਇਹ ਸੜਕ ਸਡਿਊਲ ਰੋਡ ਐਕਟ ਤੋਂ ਮੁਕਤ ਹੋ ਚੁੱਕੀ ਹੈ ਜਾਂ ਨਹੀਂ; ਜੇਕਰ ਨਹੀਂ ਤਾਂ ਇਹ ਰੋਡ ਕਦੋਂ ਤੱਕ ਸਡਿਊਲ ਰੋਡ ਐਕਟ ਤੋਂ ਮੁਕਤ ਹੋ ਜਾਵੇਗੀ?

**ਸਰਦਾਰ ਹਰਭਜਨ ਸਿੰਘ** : ੳ) ਹਾਂ ਜੀ ਇਹ ਸਹੀ ਹੈ ਕਿ ਅੰਮ੍ਰਿਤਸਰ-ਬਠਿੰਡਾ ਸੜਕ (NH-54) ਨੂੰ ਚਾਰ ਮਾਰਗੀ ਕੀਤਾ ਜਾ ਚੁੱਕਾ ਹੈ ਅਤੇ ਜਿਸ ਵੀ ਸ਼ਹਿਰਾਂ ਜਾ ਕਸਬੇ ਦਾ ਬਾਈਪਾਸ ਬਣਾਇਆ ਗਿਆ ਉਨ੍ਹਾਂ ਸ਼ਹਿਰ ਜਾਂ ਕਸਬਿਆਂ ਦੇ ਅੰਦਰ ਰੋਡ ਸੈਕਸ਼ਨ ਨੂੰ Major District Road (MDR) ਜਾਂ Other District Road (ODR) ਐਲਾਨਿਆ ਜਾ ਚੁੱਕਾ ਹੈ। ਇਨ੍ਹਾਂ ਸੜਕਾਂ ਨੂੰ ਸ਼ਡਿਊਲ ਰੋਡ ਐਕਟ ਮੁਕਤ ਕਰਨ ਸਬੰਧੀ ਕੋਈ ਵੀ ਅਧਿਸੂਚਨਾ ਸਰਕਾਰ ਵਲੋਂ ਜ਼ਾਰੀ ਨਹੀ ਕੀਤੀ ਗਈ ਹੈ।

ਅ) ਨਹੀਂ ਜੀ, ਇਹ ਸੜਕ ਸ਼ਡਿਊਲ ਰੋਡ ਐਕਟ ਤੋਂ ਮੁਕਤ ਨਹੀ ਹੋਈ ਹੈ ਅਤੇ ਇਸ ਸੜਕ ਨੂੰ ਸ਼ਡਿਊਲ ਰੋਡ ਐਕਟ ਤੋ ਮੁਕਤ ਕਰਨ ਦੀ ਕੋਈ ਵੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਗੁਰਦਿੱਤ ਸਿੰਘ ਸੇਖੋਂ :** ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਫਰੀਦਕੋਟ ਸ਼ਹਿਰ ਦੇ ਬਾਹਰ ਬਾਈਪਾਸ ਬਣਨ ਨਾਲ ਐਨਐਚ 15 ਨੂੰ ਭਾਰਤ ਸਰਕਾਰ ਵਲੋਂ ਚਹੁੰ ਮਾਰਗੀ ਕੀਤਾ ਗਿਆ ਹੈ। ਇਹ ਸੜਕ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਬਠਿੰਡਾ ਨਾਲ ਜੋੜਦੀ ਹੈ ਅਤੇ ਇਸ ਤੋਂ ਅੱਗੇ ਗੁਜਰਾਤ, ਜਾਮਨਗਰ, ਕਾਂਡਲਾ ਤੱਕ ਜਾਂਦੀ ਹੈ। ਇਸ ਤੋਂ ਪਹਿਲਾਂ ਇਹ ਸਾਰੀ ਆਵਾਜਾਈ ਫਰੀਦਕੋਟ ਸ਼ਹਿਰ ਦੇ ਅੰਦਰੋਂ ਹੋ ਕੇ ਨਿਕਲਦੀ ਸੀ ਪਰੰਤੂ ਬਾਅਦ ਵਿੱਚ ਇਨ੍ਹਾਂ ਬਾਕੀ ਰਹਿੰਦੀਆਂ ਸ਼ਹਿਰ ਦੀਆਂ ਸੜਕਾਂ ਜਿਵੇਂ ਕਿ ਤਲਵੰਡੀ ਭਾਈ, ਮੁੱਦਕੀ, ਫਰੀਦਕੋਟ ਅਤੇ ਹੋਰਨਾਂ ਨੂੰ ਨੈਸ਼ਨਲ ਹਾਈਵੇ ਵਿਚੋਂ ਬਾਹਰ ਕੱਢ ਦਿੱਤਾ ਗਿਆ।

**ਮਾਣਯੋਗ ਸਪੀਕਰ :** ਸੇਖੋਂ ਸਾਹਿਬ, ਤੁਸੀਂ ਸਵਾਲ ਪੁੱਛੋ।

**ਸਰਦਾਰ ਗੁਰਦਿੱਤ ਸਿੰਘ ਸੇਖੋਂ** : ਸਰ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇੱਥੇ ਬਹੁਤ ਵੱਡਾ ਕਨਫਿਊਜ਼ਨ ਹੈ। ਨਕਸ਼ੇ ਪਾਸ ਹੋਣ ਵੇਲੇ ਸਮੱਸਿਆ ਆਉਂਦੀ ਹੈ। ਉਹ ਕਹਿੰਦੇ ਹਨ ਕਿ ਇਹ ਸ਼ਡਿਊਲਡ ਰੋਡ ਵਿੱਚ ਆਉਂਦੀ ਹੈ ਅਤੇ ਨੈਸ਼ਨਲ ਹਾਈਵੇ ਵਿਚੋਂ ਇਸ ਨੂੰ ਛੱਡ ਦਿੱਤਾ ਹੈ। ਸੋ, ਇਸ ਵਾਸਤੇ ਨਕਸ਼ਿਆਂ ਦੀ ਸਭ ਤੋਂ ਵੱਡੀ ਸਮੱਸਿਆ ਹੈ।

**ਮਾਣਯੋਗ ਸਪੀਕਰ :** ਮੰਤਰੀ ਜੀ, ਨੈਸ਼ਨਲ ਹਾਈਵੇ ਵਿੱਚ ਨਹੀਂ ਆ ਰਹੀ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਕਿਸੇ ਵੀ ਰੋਡ ਨੂੰ ਸ਼ਡਿਊਲਡ ਰੋਡ ਡਿਕਲੇਅਰ ਕਰਨ ਵੇਲੇ ਇਹ ਧਿਆਨ ਵਿੱਚ ਰੱਖਿਆ ਜਾਂਦਾ ਹੈ ਕਿ ਫਿਊਚਰ ਵਿੱਚ ਇਸ ਸੜਕ ਨੂੰ ਹੋਰ ਕਿੰਨਾ ਕੁ ਚੌੜਾ ਕਰਨ ਦੀ ਜ਼ਰੂਰਤ ਪੈ ਸਕਦੀ ਹੈ। ਸੋ, ਅਸੀਂ ਸ਼ਡਿਊਲਡ ਰੋਡ ਉਸੇ ਨੂੰ ਹੀ ਡਿਕਲੇਅਰ ਕਰਦੇ ਹਾਂ, ਜਿਸ ਵਿੱਚ ਆਉਣ ਵਾਲੇ ਸਮੇਂ ਵਿੱਚ ਰੋਡ ਨੂੰ ਵਾਈਡਨ ਕਰਨ ਵਿੱਚ ਕੋਈ ਪ੍ਰਾਬਲਮ ਨਾ ਆਵੇ। ਐਕਟ ਅਧੀਨ ਹੀ ਵੱਖ ਵੱਖ ਜਗ੍ਹਾ ਤੇ ਵੱਖ ਵੱਖ ਥਾਂ ਛੱਡੀ ਜਾਂਦੀ ਹੈ। ਜਿਵੇਂ ਮਿਉਂਸਪਲ ਕਾਰਪੋਰੇਸ਼ਨ ਵਿੱਚ ਕਲਾਸ ਵਨ ਰੋਡ ਤੇ 5 ਮੀਟਰ ਜਗ੍ਹਾ ਫਿਕਸ ਕੀਤੀ ਗਈ ਹੈ।

1025/Beant kaur/ Harjinder singh

1030/Karamjit kaur

ਮਿਊਂਸਪੈਲਿਟੀ ਦੇ ਆਲੇ ਦੁਆਲੇ 10 ਮੀਟਰ ਜਗ੍ਹਾ ਖਾਲੀ ਛੱਡੀ ਜਾਂਦੀ ਹੈ। ਇਸੇ ਤਰ੍ਹਾਂ ਹੀ ਜੇਕਰ ਕੋਈ ਹਾਈਵੇਅ ਹੈ ਜਾਂ ਬਾਈਪਾਸ ਹੈ ਜਾਂ ਬਾਈਪਾਸ ਦੇ ਉਤੇ ਹੈ ਤਾਂ ਉਸ ਉਤੇ 100 ਮੀਟਰ ਤੱਕ ਜਗ੍ਹਾ ਖਾਲੀ ਰੱਖੀ ਜਾਂਦੀ ਹੈ ਔਰ ਬਾਕੀਆਂ ਵਾਸਤੇ 30 ਮੀਟਰ ਤੱਕ ਜਗ੍ਹਾ ਖਾਲੀ ਰੱਖੀ ਜਾਂਦੀ ਹੈ। ਇਹ ਸਾਰਾ ਕੁਝ ਇਸ ਕਰਕੇ ਕੀਤਾ ਜਾਂਦਾ ਹੈ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਉਸ ਰੋਡ ਨੂੰ ਜਦੋਂ ਹੋਰ ਚੌੜੀ ਕਰਨ ਦੀ ਲੋੜ ਪਵੇ ਤਾਂ ਕਿਸੇ ਤਰ੍ਹਾਂ ਦੀ ਕੰਸਟ੍ਰਕਸ਼ਨ ਨੂੰ ਡਿਸਮੈਂਟਲ ਨਾ ਕਰਨਾ ਪਵੇ।

**ਸਰਦਾਰ ਗੁਰਦਿੱਤ ਸਿੰਘ ਸੇਖੋਂ**: ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੌਜੂਦਾ ਹਾਲਾਤਾਂ ਵਿੱਚ ਉਨ੍ਹਾਂ ਦੇ ਨਕਸ਼ੇ ਪਾਸ ਨਹੀਂ ਹੋ ਰਹੇ। ਉਥੇ ਜੋ ਵੀ ਹਾਲਾਤ ਹਨ, ਚਾਹੇ ਹਾਈਵੇਅ ਦੇ ਰੂਲਜ਼ ਅਨੁਸਾਰ, ਚਾਹੇ ਮਿਉਂਸਿਪਲ ਕਮੇਟੀ ਦੇ ਰੂਲਜ਼ ਮੁਤਾਬਕ, ਉਨ੍ਹਾਂ ਤਹਿਤ ਉਥੇ ਨਕਸ਼ੇ ਪਾਸ ਹੋਣੇ ਚਾਹੀਦੇ ਹਨ। ਅਸਲ ਸਮੱਸਿਆ ਉਥੇ ਨਕਸ਼ੇ ਪਾਸ ਹੋਣ ਦੀ ਆ ਰਹੀ ਹੈ।

**ਮਾਣਯੋਗ ਸਪੀਕਰ**: ਮੰਤਰੀ ਜੀ, ਫੇਰ ਨਕਸ਼ੇ ਤਾਂ ਪਾਸ ਕਰਵਾ ਦਿਉ।

**ਮੰਤਰੀ**: ਸਪੀਕਰ ਸਾਹਿਬ, ਜਿਵੇਂ ਮੈਂ ਦੱਸਿਆ ਹੈ ਕਿ ਇੰਨੀ ਜਗ੍ਹਾ ਖਾਲੀ ਹੋਣੀ ਚਾਹੀਦੀ ਹੈ, ਉਨੀ ਜਗ੍ਹਾ ਖਾਲੀ ਰੱਖ ਕੇ ਉਸ ਤੋਂ ਬਾਅਦ ਨਕਸ਼ੇ ਪਾਸ ਕਰਨ ਵਿੱਚ ਕੋਈ ਵੀ ਦਿੱਕਤ ਨਹੀਂ ਆਉਣ ਦਿੱਤੀ ਜਾਵੇਗੀ।

**ਮਾਣਯੋਗ ਸਪੀਕਰ** : ਥੈਂਕਿਊ। ਸ਼੍ਰੀਮਤੀ ਰਾਜਿੰਦਰਪਾਲ ਕੌਰ।

--------

**ਲੁਧਿਆਣਾ ਦੱਖਣੀ ਵਿਖੇ ਵਕਫ ਬੋਰਡ ਦੀਆਂ ਜ਼ਮੀਨਾਂ ਲੀਜ਼ ਤੇ ਦਿੱਤੇ ਜਾਣ ਦੇ ਵੇਰਵੇ**

***894. ਸ਼੍ਰੀਮਤੀ ਰਾਜਿੰਦਰ ਪਾਲ ਕੌਰ**: ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਲੁਧਿਆਣਾ ਦੱਖਣੀ ਵਿਖੇ ਵਕਫ ਬੋਰਡ ਦੀਆਂ ਕਿੰਨੀਆਂ ਜ਼ਮੀਨਾਂ ਕਿੰਨੇ ਲੋਕਾਂ ਨੂੰ ਕਿੰਨੇ ਸਮੇਂ ਲਈ ਲੀਜ਼ ਉਤੇ ਦਿੱਤੀਆਂ ਹੋਈਆਂ ਹਨ?

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ)**: ਮਾਣਯੋਗ ਸਪੀਕਰ ਸਾਹਿਬ, ਲੁਧਿਆਣਾ ਦੱਖਣੀ ਵਿਖੇ ਪੰਜਾਬ ਵਕਫ਼ ਬੋਰਡ ਦੀਆਂ ਕੁੱਲ 43 ਜ਼ਮੀਨਾਂ ਹਨ। ਇਨ੍ਹਾਂ ਜ਼ਮੀਨਾਂ ਨੂੰ ਲੀਜ਼ ਤੇ ਦੇਣ ਸਬੰਧੀ ਜੋ ਵੇਰਵੇ ਹਨ, ਉਹ ਅਲੱਗ-ਅਲੱਗ ਮੈਂਬਰ ਸਾਹਿਬਾਨ ਨੂੰ ਭੇਜ ਦਿੱਤੇ ਹਨ ਜੋ ਕਿ ਕਾਫ਼ੀ ਲੰਬੇ ਹਨ। ਇਹ ਇਨ੍ਹਾਂ ਕੋਲ ਪਹੁੰਚ ਚੁੱਕੇ ਹਨ। ਜੇਕਰ ਕੋਈ ਸਪਲੀਮੈਂਟਰੀ ਬਣਦੀ ਹੈ ਤਾਂ ਇਹ ਕਰ ਲੈਣ।

**ਮਾਣਯੋਗ ਸਪੀਕਰ**: ਹਾਂ ਜੀ, ਮੈਡਮ ਜੀ।

**ਸ਼੍ਰੀਮਤੀ ਰਾਜਿੰਦਰ ਪਾਲ ਕੌਰ**: ਸਪੀਕਰ ਸਾਹਿਬ, ਠੀਕ ਹੈ ਜੀ। ਥੈਂਕਿਊ ਜੀ।

-------------------------

**ਗਡਰੀਆ ਸਮਾਜ ਅਤੇ ਇਸ ਕਬੀਲੇ ਦੀਆਂ ਭੇਡਾਂ ਬੱਕਰੀਆਂ ਦੀ ਭਲਾਈ ਲਈ ਪੰਜਾਬ ਸਰਕਾਰ ਦੀਆਂ ਸਕੀਮਾਂ/ਕਾਨੂੰਨਾਂ ਸਬੰਧੀ**

***895. ਸਰਦਾਰ ਕੁਲਵੰਤ ਸਿੰਘ**: ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਭੇਡਾਂ ਬੱਕਰੀਆਂ ਪਾਲਣਾ ਗਡਰੀਆ ਵਿਮੁਕਤ ਘੁਮੰਤੂ ਕਬੀਲੇ ਦੀ ਭਲਾਈ ਲਈ ਇਸ ਕਬੀਲੇ ਦੀਆਂ ਭੇਡਾਂ ਬੱਕਰੀਆਂ ਲਈ ਰਾਜਸਥਾਨ, ਉਤਰਾਖੰਡ, ਹਿਮਾਚਲ ਪ੍ਰਦੇਸ਼, ਮਹਾਂਰਾਸ਼ਟਰ ਅਤੇ ਜੰਮੂ ਕਸ਼ਮੀਰ ਦੀਆਂ ਸਰਕਾਰਾਂ ਵਲੋਂ ਬੀਮੇ ਦੀ ਵਿਵਸਥਾ ਕਰਨ ਲਈ ਬਣਾਏ ਕਾਨੂੰਨ ਦੀ ਤਰਜ਼ ਤੇ ਪੰਜਾਬ ਸਰਕਾਰ ਦੀ ਕੋਈ ਨੀਤੀ ਜਾਂ ਕਾਨੂੰਨ ਹੈ? ਜੇਕਰ

ਹੈ ਤਾਂ ਉਸ ਦੇ ਵੇਰਵੇ ਦਿੱਤੇ ਜਾਣ ਅਤੇ ਜੇਕਰ ਨਹੀਂ ਤਾਂ ਕੀ ਅਜਿਹੀ ਕੋਈ ਨੀਤੀ/ਕਾਨੂੰਨ ਜਾਂ ਇਸ ਕਬੀਲੇ ਦੀ ਭਲਾਈ ਲਈ ਹੋਰ ਸਕੀਮਾਂ ਬਣਾਉਣਾ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਗੁਰਮੀਤ ਸਿੰਘ ਖੁੱਡੀਆਂ**: ਨਹੀਂ ਜੀ। ਫਿਲਹਾਲ ਪੰਜਾਬ ਵਿੱਚ ਨਾਲ ਦੇ ਰਾਜਾਂ ਰਾਜਸਥਾਨ, ਉਤਰਾਖੰਡ, ਹਿਮਾਚਲ ਪ੍ਰਦੇਸ਼, ਮਹਾਂਰਾਸ਼ਟਰ ਅਤੇ ਜੰਮੂ ਕਸ਼ਮੀਰ ਦੀ ਤਰਜ਼ ਤੇ ਗਡਰੀਆ ਵਿਮੁਕਤ ਘੁਮੰਤੂ ਕਬੀਲੇ ਦੀ ਭਲਾਈ ਲਈ ਭੇਡਾਂ ਬੱਕਰੀਆਂ ਲਈ ਬੀਮੇ ਦੀ ਵਿਵਸਥਾ ਕਰਨ ਲਈ ਕੋਈ ਨੀਤੀ ਜਾਂ ਕਾਨੂੰਨ ਮੌਜੂਦ ਨਹੀਂ ਹੈ।

ਬੀਮੇ ਦੀ ਵਿਵਸਥਾ ਕਰਨ ਲਈ ਅਜਿਹੀ ਕੋਈ ਨੀਤੀ/ਕਾਨੂੰਨ ਜਾਂ ਕਬੀਲੇ ਦੀ ਭਲਾਈ ਲਈ ਕੋਈ ਹੋਰ ਸਕੀਮਾਂ ਬਣਾਏ ਜਾਣਾ ਫਿਲਹਾਲ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਮਾਣਯੋਗ ਸਪੀਕਰ:** ਹਾਂ ਜੀ, ਸਰਦਾਰ ਕੁਲਵੰਤ ਸਿੰਘ ਜੀ, ਕੀ ਕੋਈ ਸਪਲੀਮੈਂਟਰੀ ਹੈ?

**ਸਰਦਾਰ ਕੁਲਵੰਤ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਣਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਬੰਧਤ ਕਬੀਲੇ ਦੀ ਭਲਾਈ ਲਈ ਕੋਈ ਸਕੀਮ ਬਣਾਉਣਾ ਕੀ ਇਸ ਸਰਕਾਰ ਦੇ ਵਿਚਾਰ ਅਧੀਨ ਹੈ? ਜੇਕਰ ਨਹੀਂ, ਤਾਂ ਕੀ ਮੈਂ ਸਰਕਾਰ ਤੋਂ ਉਮੀਦ ਰੱਖ ਸਕਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਕੋਈ ਅਜਿਹੀ ਪਾਲਿਸੀ ਇਨ੍ਹਾਂ ਵਾਸਤੇ ਬਣਾਈ ਜਾਵੇਗੀ?

**ਮਾਣਯੋਗ ਸਪੀਕਰ**: ਤੁਹਾਡਾ ਸਵਾਲ ਆ ਗਿਆ ਹੈ, ਮੰਤਰੀ ਜੀ ਜਵਾਬ ਦੇ ਦੇਣਗੇ।

**ਸਰਦਾਰ ਕੁਲਵੰਤ ਸਿੰਘ:** ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਸਵਾਲ ਹੋਰ ਕਰਨਾ ਚਾਹੁੰਦਾ ਹਾਂ ਜੀ ਤਾਂ ਕਿ ਮੰਤਰੀ ਜੀ ਦੇ ਮਨ ਵਿੱਚ ਕੋਈ ਰਹਿਮ ਆ ਜਾਵੇ ਕਿਉਂਕਿ ਗਰੀਬਾਂ ਲਈ ਅਜਿਹੀ ਵਿਵਸਥਾ ਕਰਨੀ ਬਹੁਤ ਜ਼ਰੂਰੀ ਹੈ।

**ਮਾਣਯੋਗ ਸਪੀਕਰ:** ਤੁਹਾਡੀ ਤਾਂ ਬਹੁਤ ਇੱਜ਼ਤ ਕਰਦੇ ਹਨ ਜੀ। ਤੁਸੀਂ ਮਿਲ ਕੇ ਗੱਲ ਕਰ ਸਕਦੇ ਹੋ।

**ਸਰਦਾਰ ਕੁਲਵੰਤ ਸਿੰਘ**: ਨਹੀਂ ਜੀ, ਮੇਰੀ ਤਾਂ ਛੋਟੀ ਜਿਹੀ ਬੇਨਤੀ ਸੀ। ਬਾਕੀ ਤੁਹਾਡੀ ਮਰਜ਼ੀ ਹੈ।

**ਮਾਣਯੋਗ ਸਪੀਕਰ**: ਹਾਂ ਜੀ, ਦੱਸੋ ਜੀ। ਜੇ ਸਵਾਲ ਦਾ ਜਵਾਬ ਆ ਗਿਆ ਤਾਂ ਠੀਕ ਹੈ। ਬਾਕੀ ਜੇ ਕੋਈ ਵੱਖਰੀ ਗੱਲ ਕਹਿਣੀ ਹੈ ਤਾਂ ਦੱਸੋ।

**ਸਰਦਾਰ ਕੁਲਵੰਤ ਸਿੰਘ:** ਸਪੀਕਰ ਸਾਹਿਬ, ਮੈਂ ਤਾਂ ਬੇਨਤੀ ਹੀ ਕਰਨੀ ਹੈ ਜੀ ਕਿ ਇਹ ਗਰੀਬ ਬੰਦੇ ਹਨ। ਇਹ ਵਿਚਾਰੇ ਘੁੰਮ-ਫਿਰ ਕੇ ਬੱਕਰੀਆਂ ਅਤੇ ਭੇਡਾਂ ਪਾਲਦੇ ਹਨ। ਇਨ੍ਹਾਂ ਦੀਆਂ ਭੇਡਾਂ ਤੇ ਬੱਕਰੀਆਂ ਸਾਰਾ ਟਾਈਮ ਬਾਹਰ ਹੁੰਦੀਆਂ ਹਨ। ਤੁਸੀਂ ਪਿਛਲੇ ਸਮੇਂ ਵਿੱਚ ਦੇਖਿਆ ਹੋਵੇਗਾ ਕਿ ਜਦੋਂ ਹੜ੍ਹ ਆਏ ਸੀ ਤਾਂ ਉਦੋਂ ਬਿਜਲੀ ਡਿੱਗੀ ਸੀ। ਮੇਰਾ ਖਿਆਲ ਹੈ ਕਿ ਡੇਰਾਬਸੀ ਹਲਕੇ ਦੇ ਵਿੱਚ ਉਦੋਂ ਬਹੁਤ ਸਾਰੀਆਂ ਭੇਡਾਂ ਮਾਰੀਆਂ ਗਈਆਂ। ਉਥੇ ਇਹ ਹਾਦਸਾ ਵਾਪਰਿਆ ਸੀ। ਹੋਰ ਵੀ ਬੜੇ ਅਜਿਹੇ ਹਾਦਸੇ ਵਾਪਰਦੇ ਰਹਿੰਦੇ ਹਨ। ਮੈਂ ਸਮਝਦਾ ਹਾਂ ਕਿ ਭੇਡਾਂ ਬੱਕਰੀਆਂ ਦਾ ਕੰਮ ਵੀ ਪੰਜਾਬ ਵਾਸਤੇ ਲਾਹੇਵੰਦ ਹੋ ਸਕਦਾ ਹੈ, ਪਹਿਲਾਂ ਇਹ ਧੰਦਾ ਬਹੁਤ ਜ਼ਿਆਦਾ ਲਾਹੇਵੰਦ ਸੀ ਪਰ ਹੌਲੀ ਹੌਲੀ ਇਹ ਖਤਮ ਹੋ ਰਿਹਾ ਹੈ। ਸੋ, ਮੇਰੀ ਮੰਤਰੀ ਜੀ ਨੂੰ ਬੇਨਤੀ ਇਹ ਹੈ ਕਿ ਇਨ੍ਹਾਂ ਧੰਦਿਆਂ ਵਾਸਤੇ ਕੋਈ ਪਾਲਿਸੀ ਬਣਾਉਣੀ ਬਹੁਤ ਜ਼ਰੂਰੀ ਹੈ। ਮੈਂ ਸਮਝਦਾ ਹਾਂ ਕਿ ਰਾਜਸਥਾਨ ਵਰਗੀ ਸਟੇਟ ਵਿੱਚ ਭੇਡਾਂ ਤੇ ਬੱਕਰੀਆਂ ਪਾਲਣ ਦਾ ਸਭ ਤੋਂ ਵੱਧ ਵੱਡਾ ਅਤੇ ਲਾਹੇਵੰਦ ਧੰਦਾ ਇਹੀ ਹੈ। ਮੈਂ ਸਮਝਦਾ ਹਾਂ ਕਿ ਇਸ ਧੰਦੇ ਰਾਹੀਂ ਗਰੀਬ ਵਿਅਕਤੀਆਂ ਨੂੰ ਕੰਮ ਤੇ ਵੀ ਲਗਾਇਆ ਜਾ ਸਕਦਾ ਹੈ ਅਤੇ ਇਸ ਦਾ ਸਟੇਟ ਨੂੰ ਵੀ ਫਾਇਦਾ ਹੋ ਸਕਦਾ ਹੈ। ਮੇਰੀ ਮੰਤਰੀ ਜੀ ਨੂੰ ਇਹ ਬੇਨਤੀ ਹੈ ਕਿ ਇਨ੍ਹਾਂ ਬਾਰੇ ਪਾਲਿਸੀ ਬਣਾਉਣੀ ਬਹੁਤ ਜ਼ਰੂਰੀ ਹੈ। ਸੋ,ਇਹ ਪਾਲਿਸੀ ਬਣਾਈ ਜਾਵੇ।

**ਮਾਣਯੋਗ ਸਪੀਕਰ:** ਮੰਤਰੀ ਜੀ, ਕੀ ਪਾਲਿਸੀ ਬਣਾਉਣ ਸਬੰਧੀ ਕੋਈ ਵਿਚਾਰ ਹੈ?

**ਮੰਤਰੀ:** ਪਹਿਲਾਂ ਤਾਂ ਅਜੇ ਤੱਕ ਕੋਈ ਵਿਚਾਰ ਨਹੀਂ ਸੀ ਜੀ ਪਰ ਜਿਹੜੀ ਸਬਸਿਡੀ ਦਿੱਤੀ ਜਾਂਦੀ ਹੈ ਅਤੇ ਲੋਨ ਵੀ ਦਿੱਤੇ ਜਾਂਦੇ ਹਨ ਅਤੇ ਇਨ੍ਹਾਂ ਦੀ ਵੈਕਸੀਨੇਸ਼ਨ ਵੀ ਕੀਤੀ ਜਾਂਦੀ ਹੈ।

1030/Karamjit kaur/BS khokhar

1035/harpreet singh

ਇਲਾਜ ਲਈ ਵੀ 1367 ਸਿਵਲ ਹਸਪਤਾਲਾਂ ਵਿਚ ਇਹ ਵਿਵਸਥਾ ਹੈ ਪਰ ਬੀਮੇ ਦੀ ਕੋਈ ਵਿਵਸਥਾ ਨਹੀਂ ਹੈ। ਅਸੀਂ ਵੀ ਚਾਹਾਂਗੇ ਕਿ ਇਸ ਮੁਨਾਫ਼ੇ ਵਾਲੇ ਧੰਦੇ ਨੂੰ ਪੰਜਾਬ ਵਿਚ ਵਧਾਉਣ ਲਈ ਇਸ ਨੀਤੀ ਵੱਲ ਧਿਆਨ ਕੀਤਾ ਜਾਵੇ।

-----

**ਨਿਸ਼ਾਨ ਵਾਲਾ ਪ੍ਰਸ਼ਨ ਨੰ: 887**

**ਮਾਣਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਸੀ, ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

-----

## ਨਿਸ਼ਾਨ ਵਾਲਾ ਪ੍ਰਸ਼ਨ ਨੰ: 885

(ਸਬੰਧਤ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋ ਸਕਿਆ)

-----

## ਹਲਕਾ ਨਕੋਦਰ ਵਿਚ ਨਹਿਰਾਂ ਦੇ ਪਾਣੀ ਨਾਲ ਖੁਰ ਰਹੀ ਜ਼ਮੀਨ ਨੂੰ ਖੁਰਨ ਤੋਂ ਬਚਾਉਣਾ

***893 ਸ੍ਰੀਮਤੀ ਇੰਦਰਜੀਤ ਕੌਰ ਮਾਨ** : ਕੀ ਜਲ ਸਰੋਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਨਕੋਦਰ ਵਿਚ ਨਹਿਰਾਂ ਦੇ ਨਾਲ ਵਾਲੀ ਜ਼ਮੀਨ ਨਹਿਰਾਂ ਵਿਚ ਪਾਣੀ ਆਉਣ ਨਾਲ ਖੁਰ ਜਾਂਦੀ ਹੈ; ਜੇਕਰ ਅਜਿਹਾ ਹੈ ਤਾਂ ਕਿ ਇਸ ਖੁਰ ਰਹੀ ਜ਼ਮੀਨ ਨੂੰ ਬਚਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਚੇਤਨ ਸਿੰਘ ਜੌੜਾਮਾਜਰਾ** : ਸਪੀਕਰ ਸਾਹਿਬ, ਹਲਕਾ ਨਕੋਦਰ ਅਧੀਨ ਪੈਂਦੀਆਂ ਨਹਿਰਾਂ ਪੱਕੀਆਂ ਹਨ। ਇਨ੍ਹਾਂ ਨਹਿਰਾਂ/ਮਾਈਨਰਾਂ ਦੇ ਨਾਲ ਲਗਦੀਆਂ ਜ਼ਮੀਨਾਂ ਨਹਿਰੀ ਪਾਣੀ ਚੱਲਣ ਕਾਰਨ ਨਹੀਂ ਖੁਰਦੀਆਂ ਹਨ ਪ੍ਰੰਤੂ ਮੌਨਸੂਨ ਸਮੇਂ ਬਰਸਾਤਾਂ ਦੌਰਾਨ ਜੋ ਮੋਘੇ ਖੇਤਾਂ ਨੂੰ ਪਾਣੀ ਦਿੰਦੇ ਹਨ ਉਹ ਜ਼ਿਮੀਦਾਰਾਂ ਵੱਲੋਂ ਅਚਨਚੇਤ ਬੰਦ ਕਰ ਦਿੱਤੇ ਜਾਂਦੇ ਹਨ, ਜਿਸ ਕਾਰਨ ਇਨ੍ਹਾਂ ਡਿਸਟ੍ਰੀਬਿਊਟਰੀਆਂ/ਮਾਈਨਰਾਂ ਦੀਆਂ ਟੇਲ ਰੀਚਾਂ ਵਿਚ ਪਾਣੀ ਦੀ ਮਾਤਰਾ ਨਿਰਧਾਰਤ ਕਪੈਸਟੀ ਤੋਂ ਵੱਧ ਜਾਂਦੀ ਹੈ, ਜਿਸ ਕਾਰਨ ਬ੍ਰੀਚ ਹੋਣ ਦਾ ਖਦਸ਼ਾ ਵੱਧ ਜਾਂਦਾ ਹੈ। ਇਸ ਤੋਂ ਇਲਾਵਾ ਮੌਨਸੂਨ ਦੇ ਸੀਜ਼ਨ ਵਿਚ ਨਹਿਰਾਂ/ਮਾਈਨਰਾਂ ਦੇ ਵਿਚ ਪਾਣੀ ਦੀ ਰੈਗੂਲੇਸ਼ਨ ਲਈ ਬਿਸਤ ਦੁਆਬ ਨਹਿਰ ਸਿਸਟਮ ਵਿਚ ਐਸਕੇਪ ਸਟਰੱਕਚਰਾਂ ਦੀ ਉਸਾਰੀ ਕੀਤੀ ਜਾ ਰਹੀ ਹੈ ਤਾਂ ਜੋ ਵਾਧੂ ਨਹਿਰੀ ਪਾਣੀ ਦੀ ਨਿਕਾਸੀ ਕੀਤੀ ਜਾ ਸਕੇ ਅਤੇ ਵੱਖ-ਵੱਖ ਹੈਡ ਸਟਰੱਕਚਰਾਂ ਤੇ ਪਾਣੀ ਨੂੰ ਕੰਟਰੋਲ ਕਰਨ ਲਈ ਨਵੇਂ ਗੇਟਸ ਅਤੇ ਗੇਅਰਿੰਗ ਸਿਸਟਮ ਨੂੰ ਲਗਵਾਉਣ ਦੀ ਵੀ ਤਜਵੀਜ਼ ਹੈ।

**ਸ੍ਰੀਮਤੀ ਇੰਦਰਜੀਤ ਕੌਰ ਮਾਨ**: ਸਪੀਕਰ ਸਾਹਿਬ, ਮੈ ਮਾਣਯੋਗ ਮੁੱਖ ਮੰਤਰੀ ਜੀ ਦਾ ਬਹੁਤ ਧੰਨਵਾਦ ਕਰਦੀ ਹਾਂ ਕਿ ਮੈਂ ਆਪਣੀ ਸੁਰਤ ਦੀ 35-40 ਸਾਲ ਦੀ ਜ਼ਿੰਦਗੀ ਵਿਚ ਪਹਿਲੀ ਵਾਰ ਆਪਣੇ ਹਲਕੇ ਦੀਆਂ ਨਹਿਰਾਂ ਪਾਣੀ ਨਾਲ ਭਰੀਆਂ ਹੋਈਆਂ ਦੇਖੀਆਂ ਹਨ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਅਸੀਂ ਇਸ ਗੱਲ ਲਈ ਮਾਣ ਨਾਲ ਸਿਰ ਉੱਚਾ ਕਰਕੇ ਤੁਰ ਸਕਦੇ ਹਾਂ। ਇਸ ਦੇ ਨਾਲ ਹੀ ਬਰਸਾਤ ਤੋਂ ਇਕ ਮਹੀਨਾ ਪਹਿਲਾਂ ਜਦੋਂ ਪਾਣੀ ਛੱਡਿਆ ਗਿਆ ਸੀ ਤਾਂ ਮੇਰੇ ਹਲਕੇ ਵਿਚ 5 ਥਾਵਾਂ ਤੇ ਨਹਿਰ ਟੁੱਟੀ।

**ਮਾਣਯੋਗ ਸਪੀਕਰ**: ਬੀਬਾ ਜੀ, ਸਵਾਲ ਪੁੱਛੋ।

**ਸ੍ਰੀਮਤੀ ਇੰਦਰਜੀਤ ਕੌਰ ਮਾਨ**: ਸਪੀਕਰ ਸਾਹਿਬ, ਮੈਂ ਥੋਹੜਾ ਜਿਹਾ ਐਕਸਪਲੇਨ ਕਰ ਦਿਆਂ ਕਿ ਮੇਰੇ ਹਲਕੇ ਵਿਚ ਪੰਜ ਥਾਵਾਂ ਤੇ ਨਹਿਰਾਂ ਟੁੱਟਣ ਦਾ ਕਾਰਨ ਪਿਛਲੀਆਂ ਸਰਕਾਰਾਂ ਵੱਲੋਂ 20-25 ਸਾਲਾਂ ਦੇ ਰਾਜ ਵਿਚ ਵੱਖ-ਵੱਖ ਐਮ.ਐਲ.ਏ. ਅਤੇ ਮੰਤਰੀ ਰਹੇ ਹਨ। ਇਨ੍ਹਾਂ ਸਾਰਿਆਂ ਵਿਚੋਂ (ਵਿਰੋਧੀ ਪਾਰਟੀਆਂ ਵੱਲ ਇਸ਼ਾਰਾ) ਸਹੁੰ ਖਾ ਕੇ ਕੋਈ ਇਕ ਕੰਮ ਦੱਸ ਦੇਣ ਜਿਹੜਾ ਉੱਥੇ ਨਕੋਦਰ ਹਲਕੇ ਵਿਚ ਵਿਕਾਸ ਵਾਸਤੇ ਹੋਇਆ ਹੋਵੇ ਜਾਂ ਕੋਈ ਸਿੱਖਿਆ ਦੇ ਖੇਤਰ ਲਈ ਕੰਮ ਹੋਇਆ ਹੋਵੇ, ਕੋਈ ਸਿਹਤ ਵਾਸਤੇ ਹੋਇਆ ਹੋਵੇ, ਕੋਈ ਹੋਰ ਲੋਕਹਿੱਤ ਦਾ ਕੰਮ ਹੋਇਆ ਹੋਵੇ।

**ਮਾਣਯੋਗ ਸਪੀਕਰ:** ਬੀਬੀ ਜੀ, ਤੁਸੀਂ ਸੁਆਲ ਤੇ ਆਓ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁੱਝ ਮੈਂਬਰ ਬਿਨਾ ਇਜਾਜ਼ਤ ਬੈਠੇ ਬੈਠੇ ਬੋਲ ਰਹੇ ਸਨ, ਜਿਸ ਕਾਰਨ ਸਦਨ ਵਿਚ ਥੋਹੜਾ ਸ਼ੋਰ ਸੀ।)

**ਸ੍ਰੀਮਤੀ ਇੰਦਰਜੀਤ ਕੌਰ ਮਾਨ**: ਮੈਂ ਇਹ ਦੱਸਣਾ ਚਾਹੁੰਦੀ ਹਾਂ ਕਿ ਇਹ ਜਿਹੜੀਆਂ ਨਹਿਰਾਂ ਬਣੀਆਂ ਸੀ, ਇਹ ਬਿਲਕੁਲ ਘਟੀਆ ਮਟੀਰੀਅਲ ਨਾਲ ਬਣੀਆਂ ਹਨ। (ਵਿਘਨ) ਮੈਨੂੰ ਗੱਲ ਕਰਨ ਦਿਓ ਜੀ।

**ਮਾਣਯੋਗ ਸਪੀਕਰ**: ਬੀਬੀ ਜੀ, ਤੁਸੀਂ ਬੈਠੋ, ਬੈਠੋ।

**ਸ੍ਰੀਮਤੀ ਇੰਦਰਜੀਤ ਕੌਰ ਮਾਨ**: ਮੈਂ ਇਹ ਦੱਸਣਾ ਚਾਹੁੰਦੀ ਹਾਂ ਕਿ ਘਟੀਆ ਮਟੀਰੀਅਲ ਵਰਤ ਕੇ ਜਿਹੜੀਆਂ ਨਹਿਰਾਂ ਪੱਕੀਆਂ ਕੀਤੀਆਂ ਹਨ, ਕੀ ਉਸ ਦੀ ਕੋਈ ਜਾਂਚ ਦੇ ਆਦੇਸ਼ ਦਿੱਤੇ ਜਾਣਗੇ? ਨਹਿਰਾਂ ਦੀਆਂ ਸਾਈਡਾਂ ਬਣਾਉਣ ਤੇ ਬਹੁਤ ਵੱਡੇ ਗਬਨ ਹੋਏ ਹਨ।

**ਮਾਣਯੋਗ ਸਪੀਕਰ:** ਬੀਬੀ ਜੀ, ਤੁਹਾਡਾ ਪੁਆਇੰਟ ਆ ਗਿਆ। ਤੁਹਾਡਾ ਸੁਆਲ ਆ ਗਿਆ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ (ਬੈਠੇ ਬੈਠੇ):** ਸਪੀਕਰ ਸਾਹਿਬ, ਕੀ ਇਹ ਟਾਈਮ ਪਾਸ ਚੱਲ ਰਿਹਾ ਹੈ।

**ਮਾਣਯੋਗ ਸਪੀਕਰ**: ਜੇਕਰ ਕੋਈ ਮੈਂਬਰ ਇਹ ਪੁੱਛ ਲਵੇ ਕਿ ਕੰਮ ਮਾੜਾ ਹੋਇਆ ਸੀ, ਉਸ ਦੀ ਇੰਨਕੁਆਰੀ ਹੋਵੇਗੀ ਤਾਂ ਤੁਸੀਂ ਇਸ ਨੂੰ ਟਾਈਮ ਪਾਸ ਸਮਝਦੇ ਹੋ। ਇਹ ਬਿਲੁਕਲ ਗਲਤ ਗੱਲ ਹੈ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬਾ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇਕਰ ਤੁਹਾਨੂੰ ਇਸ ਤਰ੍ਹਾਂ ਲਗਦਾ ਹੈ ਕਿ ਮੈਟੀਰੀਅਲ ਮਾੜਾ ਹੈ ਤਾਂ ਇਸ ਦੀ ਜਾਂਚ ਕਰਵਾਈ ਜਾ ਸਕਦੀ ਹੈ। ਤੁਸੀਂ ਇਕ ਵਾਰੀ

ਇਕ ਐਪਲੀਕੇਸ਼ਨ ਲਿਖ ਕੇ ਦਿਓ, ਅਸੀਂ ਬਕਾਇਦਾ ਜਾਂਚ ਕਰਵਾਵਾਂਗੇ ਅਤੇ ਜਿਹੜਾ ਵੀ ਕੋਈ ਦੋਸ਼ੀ ਹੋਇਆ, ਉਸ ਨੂੰ ਬਿਲਕੁਲ ਬਖਸ਼ਿਆ ਨਹੀਂ ਜਾਵੇਗਾ।

**ਮਾਣਯੋਗ ਸਪੀਕਰ**: ਧੰਨਵਾਦ ਜੀ। ਹਾਂ ਜੀ, ਲਾਡੀ ਜੀ।

1035/harpreet singh/BS khokhar

1040/amandeep kaur

**ਸਰਦਾਰ ਹਰਦੇਵ ਸਿੰਘ ਲਾਡੀ**: ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਆਪਣੀ ਗੱਲ ਰੱਖਣ ਦਾ ਮੌਕਾ ਦਿੱਤਾ ਹੈ। ਮੈਂ ਇਸੇ ਇਸ਼ੂ ਤੇ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀਆਂ ਨਹਿਰਾਂ ਦੁਆਬਾ ਬਿਸਤ ਨਹਿਰ ਵਿੱਚੋਂ ਇਹ ਬਰਾਂਚਾਂ ਨਿਕਲਦੀਆਂ ਹਨ, ਇਹ ਫਿਲੌਰ ਵੱਲੋਂ ਹੁੰਦੀਆਂ ਹੋਈਆਂ ਨਕੋਦਰ ਕੰਸਟੀਚੂਐਂਸੀ ਵਿੱਚੋਂ ਦੀ ਹੋ ਕੇ ਸ਼ਾਹਪੁਰ ਦੇ ਵਿੱਚ ਜਾ ਕੇ ਅਖੀਰ ਟੇਲਾਂ ਤੇ ਜਾ ਕੇ ਖਤਮ ਹੁੰਦੀਆਂ ਹਨ। ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਅਤੇ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਟੇਲਾਂ ਜਿੱਥੇ ਜਾ ਕੇ ਖਤਮ ਹੁੰਦੀਆਂ ਹਨ, ਉਥੇ ਕੋਈ ਲੋੜੀਂਦਾ ਪ੍ਰਬੰਧ ਨਹੀਂ ਹੈ। ਜਦੋਂ ਪਾਣੀ ਆਉਂਦਾ ਹੈ ਉਦੋਂ ਲੋਕਾਂ ਦੀਆਂ ਜ਼ਮੀਨਾਂ ਖਰਾਬ ਹੁੰਦੀਆਂ ਹਨ। ਸਪੀਕਰ ਸਾਹਿਬ, ਮੰਤਰੀ ਸਾਹਿਬ ਹਾਊਸ ਨੂੰ ਦੱਸਣ ਕਿ ਕਿੰਨੇ ਚਿਰ ਵਿੱਚ ਇਹ ਇਸ ਸਬੰਧੀ ਲੋੜੀਂਦਾ ਪ੍ਰਬੰਧ ਕਰ ਦੇਣਗੇ। ਜਿਹੜੀ ਨਹਿਰ ਟੁੱਟਣ ਦੀ ਗੱਲ ਹੈ, ਉਹ ਸਾਡੇ ਵੀ ਟੁੱਟਦੀਆਂ ਹਨ, ਉਨ੍ਹਾਂ ਨੂੰ ਕਦੋਂ ਤੱਕ ਰਿਪੇਅਰ ਕਰਵਾ ਦੇਣਗੇ, ਕਦੋਂ ਤੱਕ ਉਸ ਦਾ ਪਰਾਪਰ ਪ੍ਰਬੰਧ ਕਰ ਦੇਣਗੇ?

ਮਾਣਯੋਗ ਸਪੀਕਰ : ਤੁਸੀਂ ਇਸ ਦਾ ਵੱਖਰਾ ਸਵਾਲ ਦੇ ਦਿਓ।

----

## ਪੰਜਾਬ ਵਿੱਚ ਓ.ਓ.ਏ.ਟੀ (OOAT) ਕਲੀਨਿਕਾਂ ਦੇ ਵੇਰਵੇ

***902. ਡਾਕਟਰ ਰਾਜ ਕੁਮਾਰ**: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

ੳ) ਪੰਜਾਬ ਵਿੱਚ ਓ.ਓ.ਏ.ਟੀ (OOAT) ਕਲੀਨਿਕ ਕਿੰਨੇ ਹਨ:

ਅ) ਸਰਕਾਰੀ ਅਤੇ ਪ੍ਰਾਈਵੇਟ ਸੈਕਟਰ ਵਿੱਚ ਮਿਤੀ ਅੰਤ ਤੱਕ ਕਿੰਨੇ (ਨਸ਼ੇ ਦੇ ਆਦੀ) ਮਰੀਜ਼ ਰਜਿਸਟਰਡ ਹਨ?

**ਡਾਕਟਰ ਬਲਬੀਰ ਸਿੰਘ**: ਸ਼੍ਰੀਮਾਨ ਜੀ,

1. ਪੰਜਾਬ ਸਰਕਾਰ ਰਾਜ ਵਿੱਚ ਨਸ਼ੀਲੇ ਪਦਾਰਥਾ ਦੀ ਦੁਰਵਰਤੋਂ ਨੂੰ ਰੋਕਣ ਅਤੇ ਨਸ਼ੇ ਦੇ ਆਦੀ ਮਰੀਜ਼ਾਂ ਦੇ ਇਲਾਜ ਲਈ ਪੂਰੀ ਤਰ੍ਹਾਂ ਵਚਰਨਬੱਸ ਹੈ। ਰਾਜ ਵਿੱਚ ਇਸ ਸਮੇਂ 529 ਰਜਿਸਟਰਡ ਓਟ ਕਲੀਨਿਕ ਹਨ।
2. ਹੁਣ ਤੱਕ ਸਰਕਾਰੀ ਸੈਂਟਰਾਂ ਵਿੱਚ 2,76,131 ਮਰੀਜ਼ ਅਤੇ ਪ੍ਰਾਈਵੇਟ ਸੈਂਟਰਾਂ ਵਿੱਚ ਲਗਭਗ 6,67,327 ਮਰੀਜ਼ ਕੁੱਲ 9,43,458 ਮਰੀਜ਼ ਇਲਾਜ ਕਰਵਾਉਣ ਲਈ ਰਜਿਸਟਰਡ ਹੋ ਚੁੱਕੇ ਹਨ।

**ਡਾਕਟਰ ਰਾਜ ਕੁਮਾਰ**: ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਸਾਹਿਬ ਨੇ ਜਵਾਬ ਦਿੱਤਾ ਕਿ 9,43,458 ਮਰੀਜ਼ ਇਲਾਜ ਕਰਵਾਉਣ ਲਈ ਓਟਸ ਕਲੀਨਿਕਸ ਦੇ ਵਿੱਚ ਰਜਿਸਟਰਡ ਹੋ ਚੁੱਕੇ ਹਨ। ਸਰ, ਮੈਂ ਇਹ ਵੀ ਸਮਝਦਾ ਹਾਂ ਕਿ ਇਸ ਦੇ ਲਈ ਸੈਂਕੜੇ ਕਰੋੜਾਂ ਰੁਪਏ ਸਰਕਾਰ ਦੇ ਖਰਚੇ ਜਾਂਦੇ ਹਨ। ਮੈਂ ਆਪ ਜੀ ਦੇ ਰਾਹੀਂ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇੰਨੇ ਪੇਸ਼ੈਂਟਸ ਦੇ ਵਿੱਚੋਂ ਕਿੰਨੇ ਮਰੀਜ਼ਾਂ ਨੇ ਇਲਾਜ ਪੂਰਾ ਕੀਤਾ ਅਤੇ ਕਿੰਨੇ ਵੀਨ ਆਫ ਹੋਏ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਓਟਸ ਕਲੀਨਿਕਸ ਦੇ ਵਿੱਚ ਪੇਸ਼ੈਂਟਸ ਆਉਂਦੇ ਹਨ, ਉਨ੍ਹਾਂ ਬਾਰੇ ਪਹਿਲਾਂ ਆਬਜੈਕਟਿਵ ਨੂੰ ਮੈਂ ਕੁਆਂਟੀਫਾਈ ਕਰਨਾ ਚਾਹੁੰਦਾ ਹਾਂ ਕਿਉਂਕਿ ਰਾਜ ਕੁਮਾਰ ਜੀ ਵੀ ਡਾਕਟਰ ਹਨ। ਉਸ ਦਾ ਪਹਿਲਾਂ ਆਬਜੈਕਟਿਵ ਇਹ ਹੈ ਕਿ ਜਿਹੜੇ injective drug user ਹਨ, ਉਨ੍ਹਾਂ ਨੂੰ oral medication and oral substitution therapy ਤੇ ਲਿਆਂਦਾ ਜਾਵੇ ਤਾਂ ਕਿ harm reduction ਹੋਵੇ। ਦੂਜਾ ਕੰਮ ਡੀ ਅਡਿਕਸ਼ਨ ਹੈ । ਡੀ ਅਡਿਕਸ਼ਨ ਤਕਰੀਬਨ 60-70% ਬੰਦੇ ਕਰਵਾਉਂਦੇ ਹਨ ਪਰ ਉਨ੍ਹਾਂ ਦਾ ਲੈਪਸ ਰੇਟ ਬਹੁਤ ਹਾਈ ਹੈ। ਦੁਬਾਰਾ 80 ਤੋਂ ਲੈ ਕੇ 90% ਤੱਕ ਫਿਰ ਅਡਿਕਟ ਹੋ ਜਾਂਦੇ ਹਨ ਕਿਉਂਕਿ ਉਨ੍ਹਾਂ ਦੇ ਸਰਕਮਸਟਾਂਸਿਜ਼ ਉਹੀ ਹੁੰਦੇ ਹਨ, ਜਦੋਂ ਉਹ ਵਾਪਸ ਉਨ੍ਹਾਂ ਹਾਲਾਤਾਂ ਦੇ ਵਿੱਚ, ਉਸੇ ਪਿੰਡ, ਮੁਹੱਲੇ ਦੇ ਵਿੱਚ, ਉਹੀ ਦੋਸਤਾਂ ਦੇ ਵਿੱਚ ਜਾਂਦੇ ਹਨ। ਇਸ ਦੇ ਵਾਸਤੇ ਇੱਕ ਨਵੀਂ ਸਟਰੈਟਜੀ, ਨਵੀਂ ਮੈਨਟਲ ਹੈਲਥ ਪਾਲਿਸੀ ਨੂੰ ਰਿਵਾਈਜ਼ ਕਰ ਰਹੇ ਹਾਂ, ਉਸ ਵਿੱਚ ਹੀ ਚੇਂਜਿਜ਼ ਕਰ ਰਹੇ ਹਾਂ। ਮੈਂ ਮੈਂਬਰ ਸਾਹਿਬਾਨ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਸਾਡਾ ਬੈਸਟ ਸੈਂਟਰ ਜੋ ਚੱਲ ਰਿਹਾ ਹੈ ਉਹ ਵੀ ਹੁਸ਼ਿਆਰਪੁਰ ਹੀ ਹੈ। ਉਥੇ ਸਾਡੇ ਐਸ.ਐਮ.ਓ ਦਾ ਨਾਂ ਵੀ ਡਾਕਟਰ ਰਾਜ ਕੁਮਾਰ ਹੀ ਹੈ। ਉਥੇ ਸਾਡੇ ਡਿਪਟੀ ਕਮਿਸ਼ਨਰ ਅਤੇ ਸਿਵਲ ਸਰਜਨ ਬਹੁਤ ਅੱਛਾ ਕੰਮ ਕਰ ਰਹੇ ਹਨ। ਮਲਟੀ ਕੁਜ਼ੀਨ ਕੂਕਿੰਗ ਅਤੇ ਸਕਿੱਲ ਡਿਵੈਲਪਮੈਂਟ ਨੂੰ ਨਾਲ ਜੋੜ ਕੇ ਮਾਣਯੋਗ ਮੁੱਖ ਮੰਤਰੀ ਸਾਹਿਬ ਨੇ ਯੋਗਾ ਅਤੇ ਮੈਡੀਕੇਸ਼ਨ ਵੀ ਦੱਸਿਆ ਹੈ ਪਲੱਸ ਉਨ੍ਹਾਂ ਦੀ ਕਾਂਨਸਲਿੰਗ ਵੀ ਕਰਾਂਗੇ । ਸਾਡੀ ਕੋਸ਼ਿਸ਼ ਹੈ ਕਿ ਜਦੋਂ ਬੱਚੇ ਕੰਮ ਸਿੱਖ ਜਾਣਗੇ, ਕੰਮ ਕਰਨਗੇ ਤਾਂ ਰਿਲੈਕਸ ਫੀਲ ਕਰਨਗੇ।

**ਡਾਕਟਰ ਰਾਜ ਕੁਮਾਰ**: ਸਪੀਕਰ ਸਾਹਿਬ, ਜਿਵੇਂ ਮੰਤਰੀ ਸਾਹਿਬ ਨੇ ਦੱਸਿਆ ਕਿ ਜਿਨ੍ਹਾਂ ਦੀ ਟਰੀਟਮੈਂਟ ਕੰਪਲੀਟ ਹੋਈ ਹੈ ਅਤੇ ਜਿਹੜੇ ween off ਹਨ ਉਨ੍ਹਾਂ ਦੀ ਗਿਣਤੀ ਬਹੁਤ ਘੱਟ ਹੈ ਜਦਕਿ ਇਸ ਤੇ ਸੈਂਕੜੇ ਕਰੋੜ ਰੁਪਏ ਬਜਟ ਖਰਚਿਆ ਜਾਂਦਾ ਹੈ। ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਵਿੱਚ ਟੋਟਲ ਕਿੰਨੇ ਸਾਈਕੈਟਰਿਟਸ ਹਨ ਕਿਉਂਕਿ ਇਸ ਪੂਰੇ ਇਲਾਜ ਨੂੰ ਕਾਮਯਾਬ ਕਰਨ ਦੇ ਲਈ ਸਾਈਕੈਟਰਿਟਸ ਅਤੇ ਉਨ੍ਹਾਂ ਦੇ ਨਾਲ ਐਸੋਸ਼ਿਏਟਿਡ ਸਟਾਫ ਦੀ ਬਹੁਤ ਜ਼ਿਆਦਾ ਜ਼ਰੂਰਤ ਹੈ। ਮੈਂ ਮੰਤਰੀ ਸਾਹਿਬ ਤੋਂ ਇਹ ਸਭ ਜਾਣਨਾ ਚਾਹੁੰਦਾ ਹਾਂ ਅਤੇ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੂੰ ਹੋਰ ਬਿਹਤਰ ਕਰਨ ਦੇ ਕੀ ਉਪਰਾਲੇ ਉਹ ਕਰ ਸਕਦੇ ਹਨ ਤਾਂ ਕਿ ਲੋਕਾਂ ਦਾ ਜੀਵਨ ਪੱਧਰ ਉੱਚਾ ਕੀਤਾ ਜਾ ਸਕੇ।

**ਮਾਣਯੋਗ ਸਪੀਕਰ**: ਓਟਸ ਕਲੀਨਿਕਸ ਨੂੰ ਹੋਰ ਬਿਹਤਰ ਕਰਨ ਸਬੰਧੀ ਕੀ ਉਪਰਾਲੇ ਕੀਤੇ ਜਾ ਰਹੇ ਹਨ?

**ਮੰਤਰੀ:** ਸਪੀਕਰ ਸਾਹਿਬ, ਸਾਡੇ ਕੋਲ 35 ਦੇ ਕਰੀਬ ਸਾਈਕੈਟਰਿਟਸ ਹਨ, ਸਾਈਕੈਟਰਿਟਸ ਦੀ ਬੜੀ ਸ਼ੌਰਟੇਜ ਹੈ। ਪ੍ਰਾਈਵੇਟ ਸੈਕਟਰ ਵਾਲਿਆਂ ਨਾਲ ਅਸੀਂ ਕੋਲੈਬੋਰੇਟ ਕਰ ਰਹੇ ਹਾਂ। ਜਿਸ ਤਰ੍ਹਾਂ ਸਾਡੇ ਰੈੱਡ ਕਰਾਸ ਦੇ ਸੈਂਟਰ ਹਨ। ਅਸੀਂ ਜੇਲ੍ਹਾਂ ਤੋਂ ਇੱਕ ਨਵਾਂ ਇਨੀਸ਼ਿਏਟਿਵ ਸ਼ੁਰੂ ਕੀਤਾ ਹੈ। ਉੱਥੇ ਸਾਡੇ ਕੋਲ ਜਿੰਨੇ ਵੀ ਇਨਮੇਟਸ ਹਨ, ਉਨ੍ਹਾਂ ਸਾਰਿਆਂ ਦੀ ਇਸ ਸਬੰਧੀ ਰਿਲੇਟਿਡ ਪ੍ਰਾਬਲਮਜ਼ ਨਾਲ ਐਚ.ਆਈ.ਵੀ., ਹੈਪੀਟਾਈਟਿਸ ਆਦਿ ਹਨ। ਉਨ੍ਹਾਂ ਦੇ ਸਾਰੇ ਟੈਸਟ ਕਰਕੇ ਉਨ੍ਹਾਂ ਨੂੰ ਟਰੀਟਮੈਂਟ ਤੇ ਪਾਇਆ ਜਾ ਰਿਹਾ ਹੈ। ਸਾਡੇ ਕੋਲ ਕਲੋਜ਼ਡ ਕਮਿਊਨਿਟੀ ਹੈ ਅਸੀਂ ਉਥੇ ਮਾਨੀਟਰ ਕਰ ਸਕਦੇ ਹਾਂ। ਸਾਡੇ ਕੋਲ ਸਾਈਕੈਟਰਿਟਸ, ਸਾਈਕੋਲੋਜਿਸਟ ਅਤੇ ਜਿਹੜੇ ਕੰਸਰਨਡ ਹਨ, ਉਨ੍ਹਾਂ ਸਭ ਨੂੰ ਯੋਗਾ ਦੇ ਨਾਲ ਕੰਬਾਈਨ ਕੀਤਾ ਜਾ ਰਿਹਾ ਹੈ। ਇਸ ਦੇ ਨਾਲ ਹੀ ਨਵਾਂ ਕੰਪੋਨੈਂਟ ਸਕਿੱਲ ਡਿਵੈਲਪਮੈਂਟ ਸ਼ੁਰੂ ਕਰ ਰਹੇ ਹਾਂ। ਉਨ੍ਹਾਂ ਨੂੰ ਕੋਈ ਨਾ ਕੋਈ ਸਕਿੱਲ ਦੇ ਕੇ ਕੋਈ ਨਾ ਕੋਈ ਕੰਮ ਸ਼ੁਰੂ ਕਰਵਾਵਾਂਗੇ।

1040/amandeep kaur/Rajneesh kumar

1045/Tarlochan Singh

ਇਸ ਵਾਸਤੇ ਅਸੀਂ ਹੈਂਡ ਹੋਲਡਿੰਗ ਕਰਾਂਗੇ। ਉਨ੍ਹਾਂ ਨੂੰ ਗੌਰਮਿੰਟ ਦੀਆਂ ਸਕੀਮਾਂ ਅਧੀਨ ਪੈਸੇ ਦਿਆਂਗੇ, ਇੰਪਲਾਇਮੈਂਟ ਜਨਰੇਸ਼ਨ ਦੀਆਂ ਸਕੀਮਾਂ ਅਧੀਨ ਰੋਜ਼ਗਾਰ ਦਿਆਂਗੇ, ਮੁਦਰਾ ਸਕੀਮਾਂ ਅਧੀਨ ਵੀ ਕੰਮ ਕਰਾਂਗੇ। ਗੌਰਮਿੰਟ ਵੱਲੋਂ ਲੋਨ ਦੇ ਕੇ ਜਾਂ ਗਰਾਂਟ ਦੇ ਉਨ੍ਹਾਂ ਦਾ ਕੰਮ ਸ਼ੁਰੂ ਕਰਵਾਇਆ ਜਾਵੇਗਾ। ਸੋ, ਇਹ ਕੰਮ ਲਾਰਜ ਸਕੇਲ ਤੇ ਕਰ ਰਹੇ ਹਾਂ। ਇਸ ਨੂੰ ਅਸੀਂ ਡੀ-ਕ੍ਰਿਮਿਨਲਾਈਜ਼ ਕਰਨਾ ਹੈ। ਜਿਹੜੇ ਕੰਜ਼ਪਸ਼ਨ ਕੁਆਂਟਿਟੀ ਨਾਲ ਫੜੇ ਜਾਂਦੇ ਹਨ, ਉਨ੍ਹਾਂ ਨੂੰ ਹਸਪਤਾਲਾਂ ਵਿੱਚ ਲੈ ਕੇ ਜਾਣਾ ਹੈ। ਇਹ ਸਾਡੇ ਨਵੇਂ ਇਨੀਸ਼ਏਟਿਵ ਹਨ।

**ਮਾਣਯੋਗ ਸਪੀਕਰ** : ਧੰਨਵਾਦ।

-------

## WELCOME ANNOUNCEMENT BY THE HON'BLE SPEAKER

**ਮਾਣਯੋਗ ਸਪੀਕਰ** : ਹਲਕਾ ਕੋਟਕਪੂਰਾ ਦੇ ਪਿੰਡ ਮਚਾਕੀ ਮੱਲ ਸਿੰਘ ਤੇ ਢੀਮਾਂਵਾਲੀ ਤੋਂ ਬੱਚੇ ਅੱਜ ਸੈਸ਼ਨ ਦੀ ਕਾਰਵਾਈ ਦੇਖਣ ਆਏ ਹੋਏ ਹਨ, ਮੈਂ ਉਨ੍ਹਾਂ ਸਭ ਨੂੰ ਜੀ ਆਇਆਂ ਆਖਦਾ ਹਾਂ। (ਥੰਪਿੰਗ)

-------

## STARRED QUESTIONS AND ANSWERS (RESUMPTION)

### ਜ਼ਿਲ੍ਹਾ ਫਾਜ਼ਿਲਕਾ ਅਤੇ ਅਬੋਹਰ ਹਲਕੇ ਦੇ ਰੱਦ ਕੀਤੇ ਰਾਸ਼ਨ ਕਾਰਡਾਂ ਦੇ ਵੇਰਵੇ

***898 ਸ਼੍ਰੀ ਸੰਦੀਪ ਜਾਖੜ :** ਕੀ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਇੱਕ ਸਾਲ ਵਿੱਚ ਜ਼ਿਲ੍ਹਾ ਫਾਜ਼ਿਲਕਾ ਅਤੇ ਅਬੋਹਰ ਹਲਕੇ ਵਿੱਚ ਕਿੰਨੇ ਰਾਸ਼ਨ ਕਾਰਡ ਰੱਦ ਕੀਤੇ ਗਏ ਹਨ ਅਤੇ ਕਾਰਡ ਰੱਦ ਕਰਨ ਦੇ ਮਾਪਦੰਡ ਕੀ ਹਨ ਅਤੇ ਕੀ ਲੋਕਾਂ ਦੇ ਅਪੀਲ ਕਰਨ ਲਈ ਕੋਈ ਵਿਧੀ ਹੈ ਜੇਕਰ ਉਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਦੇ ਰਾਸ਼ਨ ਕਾਰਡ ਗਲਤ ਤਰੀਕੇ ਨਾਲ ਰੱਦ ਕੀਤੇ ਗਏ ਹਨ?

**ਸ਼੍ਰੀ ਲਾਲ ਚੰਦ** : ਪਿਛਲੇ ਇੱਕ ਸਾਲ ਵਿੱਚ ਜ਼ਿਲ੍ਹਾ ਫਾਜ਼ਿਲਕਾ ਵਿਚ 3971 ਰਾਸ਼ਨ ਕਾਰਡ ਰੱਦ ਕੀਤੇ ਗਏ ਹਨ ਜਿਨਾਂ ਵਿਚੋਂ ਅਬੋਹਰ ਹਲਕੇ ਵਿੱਚ 1549 ਰਾਸ਼ਨ ਕਾਰਡ ਰੱਦ ਕੀਤੇ ਗਏ ਹਨ।

ਰਾਸ਼ਨ ਕਾਰਡ ਰੱਦ ਕਰਨ ਦੇ ਮਾਪਦੰਡ ਇਸ ਤਰ੍ਹਾਂ ਹਨ:

ਕੋਈ ਵੀ ਵਿਅਕਤੀ ਜੋ ਹੇਠਾਂ ਦਿੱਤੇ ਮਾਪਦੰਡਾਂ ਦੇ ਅਧੀਨ ਆਉਂਦਾ ਹੈ, ਰਾਸ਼ਟਰੀ ਖੁਰਾਕ ਸੁਰੱਖਿਆ ਐਕਟ, 2013 / ਪੰਜਾਬ ਖੁਰਾਕ ਸੁਰੱਖਿਆ ਨਿਯਮ 2016 ਦੇ ਤਹਿਤ ਰਾਸ਼ਨ ਕਾਰਡ ਲਈ ਯੋਗ ਨਹੀਂ ਹੈ:-

• ਸਮੂਹ ਇਨਕਮ ਟੈਕਸ ਦਾਤਾ।

• ਸਮੂਹ ਪੰਜਾਬ ਵੈਲਿਊ ਐਡਿਡ ਟੈਕਸ ਐਕਟ, 2005 ਦੇ ਤਹਿਤ ਰਜਿਸਟਰਡ ਸਾਰੇ ਵੈਲਯੂ ਐਡਿਡ ਟੈਕਸ ਭੋਗਤਾ।

• ਸਮੂਹ ਸਰਵਿਸ ਟੈਕਸ ਦਾਤਾ।

• ਸਮੂਹ ਪੇਸ਼ੇਵਰ ਟੈਕਸ ਦਾਤਾ।

• ਜਿਨ੍ਹਾਂ ਪਰਿਵਾਰਾਂ ਕੋਲ 2.5 ਏਕੜ ਤੋਂ ਵੱਧ ਉਪਜਾਊ ਜ਼ਮੀਨ ਜਾਂ 5 ਏਕੜ ਤੋਂ ਵੱਧ ਬੰਜਰ ਜ਼ਮੀਨ ਹੈ।

• ਜਿਨ੍ਹਾਂ ਪਰਿਵਾਰਾਂ ਕੋਲ ਮੋਟਰ ਵਾਲੇ ਚਾਰ ਪਹੀਆ ਵਾਹਨ ਜਾਂ ਘਰ ਵਿਚ ਏਅਰ ਕੰਡੀਸ਼ਨਰ ਹੋਵੇ।

• ਕੋਈ ਵੀ ਪਰਿਵਾਰ ਜੋ ਸਰਕਾਰ ਨਾਲ ਰਜਿਸਟਰਡ ਕਿਸੇ ਉੱਦਮ ਦਾ ਮਾਲਕ ਹੈ ਜਾਂ ਸੰਚਾਲਨ ਕਰਦਾ ਹੈ।

•ਭਾਰਤ ਸਰਕਾਰ, ਰਾਜ ਸਰਕਾਰਾਂ ਅਤੇ ਕੇਂਦਰ ਸ਼ਾਸਤ ਪ੍ਰਦੇਸ਼ਾਂ ਜਾਂ ਇਸਦੇ ਬੋਰਡਾਂ/ਕਾਰਪੋਰੇਸ਼ਨਾਂ/ਉਦਯੋਗਾਂ/ਅੰਡਰਟੇਕਿੰਗਜ/ਨਗਰ ਨਿਗਮਾਂ, ਨਗਰ ਕੌਂਸਲਾਂ, ਮਿਉਂਸਪਲ ਕਮੇਟੀਆਂ,ਸੁਧਾਰ ਟਰੱਸਟ ਆਦਿ(ਸਿਵਾਏ ਠੇਕੇ /ਵਰਕ ਚਾਰਜਡ/ਦਿਹਾੜੀਦਾਰ) ਅਧੀਨ ਆਉਂਦੇ ਸਮੂਹ ਕਰਮਚਾਰੀਆਂ ਦੇ ਪਰਿਵਾਰ (ਪਰਿਵਾਰ ਵਿੱਚ ਪਤੀ, ਪਤਨੀ ਅਤੇ ਉਨ੍ਹਾਂ ਦੇ ਨਿਰਭਰ ਬੱਚੇ ਸ਼ਾਮਲ ਹਨ)

• ਕੋਈ ਵੀ ਪਰਿਵਾਰ ਜਿਸ ਦੀ ਸਾਰੇ ਸਰੋਤਾਂ ਤੋਂ ਸਾਲਾਨਾ ਪਰਿਵਾਰਕ ਆਮਦਨ 60,000/- ਰੁਪਏ ਤੋਂ ਵੱਧ ਹੈ।

• ਰਾਜ ਵਿੱਚ ਮਿਉਂਸਿਪਲ ਕਾਰਪੋਰੇਸ਼ਨ ਜਾਂ ਨਗਰ ਕੌਂਸਲਾਂ ਵਿੱਚ 100 ਵਰਗ ਗਜ਼ ਜਾਂ ਇਸ ਤੋਂ ਵੱਧ ਦੇ ਪਲਾਟ ਖੇਤਰ ਜਾਂ 750 ਵਰਗ ਫੁੱਟ ਜਾਂ ਇਸ ਤੋਂ ਵੱਧ ਸੁਪਰ ਏਰੀਆ ਦੇ ਫਲੈਟ 'ਤੇ ਬਣੇ ਮਕਾਨ ਦੇ ਮਾਲਕ ਪਰਿਵਾਰ।

ਕੋਈ ਵੀ ਵਿਅਕਤੀ ਜੋ ਮਹਿਸੂਸ ਕਰਦਾ ਹੈ ਕਿ ਉਸਦਾ ਰਾਸ਼ਨ ਕਾਰਡ ਗਲਤ ਤਰੀਕੇ ਨਾਲ ਰੱਦ ਕਰ ਦਿੱਤਾ ਗਿਆ ਹੈ, ਉਹ ਪੰਜਾਬ ਟੀ.ਪੀ.ਡੀ.ਐਸ. ਕੰਟਰੋਲ ਆਰਡਰ, 2016 ਦੇ ਉਪਬੰਧ/ਕਲਾਜ਼ 17 ਦੇ ਅਨੁਸਾਰ ਅਪੀਲ ਦਾਇਰ ਕਰ ਸਕਦਾ ਹੈ ਜੋ ਕਿ ਇਸ ਤਰਾਂ ਹੈ:

ਅਪੀਲ:-

1. ਸਾਰੀਆਂ ਅਪੀਲਾਂ ਡਾਇਰੈਕਟਰ, ਖੁਰਾਕ, ਸਿਵਲ ਸਪਲਾਈ ਅਤੇ ਖਪਤਕਾਰ ਮਾਮਲੇ, ਪੰਜਾਬ ਜਾਂ ਇਸ ਸਬੰਧ ਵਿੱਚ ਸਰਕਾਰ ਦੁਆਰਾ ਜਾਰੀ ਨੋਟੀਫਿਕੇਸ਼ਨ ਅਨੁਸਾਰ ਅਧਿਕਾਰਤ ਕਿਸੇ ਹੋਰ ਅਧਿਕਾਰੀ ਕੋਲ ਕੀਤੀਆਂ ਜਾ ਸਕਦੀਆਂ ਹਨ।

2. ਕੋਈ ਵੀ ਵਿਅਕਤੀ ਡੈਜਿਗਨੇਟਿਡ ਅਥਾਰਟੀ ਵਲੋਂ ਜਾਰੀ ਹੁਕਮ, ਜਿਸ ਰਾਂਹੀ ਉਸਦਾ ਰਾਸ਼ਨ ਕਾਰਡ ਜਾਰੀ ਨਾ ਕੀਤਾ ਹੋਵੇ/ ਰੀਨਿਉ ਨਾ ਕੀਤਾ ਹੋਵੇ/ਰੱਦ ਕੀਤਾ ਹੋਵੇ, ਦੇ ਵਿਰੁੱਧ ਹੁਕਮ ਪ੍ਰਾਪਤੀ ਦੀ ਮਿਤੀ ਤੋਂ 30 ਦਿਨਾਂ ਦੇ ਅੰਦਰ ਅਪੀਲੈਟ ਅਥਾਰਟੀ ਨੂੰ ਅਪੀਲ ਕਰ ਸਕਦਾ ਹੈ।

ਸ਼੍ਰੀ ਸੰਦੀਪ ਜਾਖੜ : ਸਪੀਕਰ ਸਾਹਿਬ, ਜਿਹੜੇ ਅਬੋਹਰ ਵਿੱਚ 1549 ਰਾਸ਼ਨ ਕਾਰਡ ਕੱਟੇ ਗਏ ਹਨ, ਉਨ੍ਹਾਂ ਬਾਰੇ ਮੈਂ ਮੰਤਰੀ ਸਾਹਿਬ ਨੂੰ ਦੋ ਉਦਾਹਰਨਾਂ ਦੇਣੀਆਂ ਚਾਹੁੰਦਾ ਹਾਂ। (ਕੁਝ ਕਾਗਜ਼ ਲਹਿਰਾਉਂਦੇ ਹੋਏ) ਇੱਕ ਇਹ ਫੋਟੋਗਰਾਫ ਹੈ, ਮੈਂ ਬਾਅਦ ਵਿੱਚ ਤੁਹਾਡੇ ਨਾਲ ਸਾਂਝੀ ਕਰਾਂਗਾ। ਇੱਥੇ ਇੱਕ ਗੱਡੀ ਵੀ ਖੜ੍ਹੀ ਹੈ, ਏ.ਸੀ. ਵੀ ਹੈ, ਸਰਕਾਰੀ ਨੌਕਰੀ ਵੀ ਹੈ ਅਤੇ ਪੈਲੀ ਵੀ ਹੈ ਅਤੇ ਆਮ ਆਦਮੀ ਪਾਰਟੀ ਦਾ ਆਗੂ ਵੀ ਹੈ। ਇੱਕ ਮੈਂ ਦੂਜੀ ਫੋਟੋ ਤੁਹਾਡੇ ਨਾਲ ਸਾਂਝੀ ਕਰਾਂਗਾ, ਜਿਸ ਦੇ ਕੱਚਾ ਕੋਠਾ ਹੈ, ਨਾ ਉਸ ਕੋਲ ਨੌਕਰੀ ਹੈ ਅਤੇ ਨਾ ਪੈਲੀ ਹੈ ਅਤੇ ਰਾਸ਼ਨ ਕਾਰਡ ਕੱਟਿਆ ਗਿਆ ਸੀ। ਪਹਿਲੇ ਬਾਰੇ ਮੈਂ ਅਬੋਹਰ ਵਿਖੇ ਪ੍ਰੈਸ ਕਾਨਫਰੰਸ ਵੀ ਕੀਤੀ ਸੀ ਕਿ ਇਹ ਰਾਸ਼ਨ ਕਾਰਡ ਆਮ ਆਦਮੀ ਪਾਰਟੀ ਦੇ ਆਗੂ ਦਾ ਹੈ। ਜਿਸ ਦੇ ਘਰ ਬਾਰੇ ਮੈਂ ਤੁਹਾਨੂੰ ਹੁਣੇ ਦੱਸਿਆ ਹੈ। ਸਰਕਾਰ ਦਾ ਕੋਈ ਕ੍ਰਾਈਟੀਰੀਆ ਹੈ ਪਰੰਤੂ ਇਹ ਰਾਸ਼ਨ ਕਾਰਡ ਅੱਜ ਵੀ ਸਟੈਂਡ ਕਰਦਾ ਹੈ। ਬਾਅਦ ਮੈਂ ਤੁਹਾਨੂੰ ਇਹ ਦੇ ਦਿਆਂਗਾ ਤੁਸੀਂ ਪਲੀਜ਼ ਇਸ ਨੂੰ ਵੈਰੀਫਾਈ ਕਰਵਾ ਦਿਉ।

ਮੰਤਰੀ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਜਿਹੜਾ ਅਸੀਂ ਕ੍ਰਾਈਟੀਰੀਆ ਬਣਾ ਰੱਖਿਆ ਹੈ, ਇਸ ਵਿੱਚ ਆਪਾਂ 60,000 ਦੀ ਆਮਦਨ ਰੱਖੀ ਹੈ, ਇਹ ਵੀ ਦੇਖਣਾ ਹੈ ਕਿ ਏ.ਸੀ. ਹੈ ਕਿ ਨਹੀਂ, ਸਰਕਾਰੀ ਨੌਕਰੀ ਵੀ ਦੇਖੀ ਜਾਣੀ ਹੈ ਅਤੇ ਢਾਈ ਕਿੱਲੇ ਪੈਲੀ ਵੀ ਹੈ। ਕਿਰਪਾ ਕਰਕੇ ਇਸ ਕ੍ਰਾਈਟੀਰੀਏ ਨੂੰ ਜ਼ਿਆਦਾ ਡਿਫਾਈਨ ਕਰੋ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜਿਹੜੇ 1549 ਕਾਰਡ ਅਬੋਹਰ ਹਲਕੇ ਦੇ ਕੱਟੇ ਗਏ ਹਨ, ਕਾਰਡ ਵੈਰੀਫਿਕੇਸ਼ਨ ਜਾਂ ਪੜਤਾਲ ਅਫ਼ਸਰਾਂ ਨੇ ਦਫ਼ਤਰਾਂ ਵਿੱਚ ਬਹਿ ਕੇ ਕੀਤੀ ਹੈ। On ground, I am sure, ਇਹ ਪੂਰੇ ਪੰਜਾਬ ਦਾ ਮਸਲਾ ਹੋਵੇਗਾ, ਜਿੱਥੇ ਜਿੱਥੇ ਕਾਰਡ ਕੱਟੇ ਗਏ ਹਨ, ਉਥੇ ਦਫ਼ਤਰਾਂ ਵਿੱਚ ਬਹਿ ਕੇ, ਸਿਆਸੀ ਦਬਾਅ ਹੇਠ ਆ ਕੇ ਵੈਰੀਫਿਕੇਸ਼ਨ ਕੀਤੀ ਹੈ ਅਤੇ ਕਾਰਡ ਕੱਟੇ ਗਏ ਹਨ। ਇਸ ਨੂੰ ਜ਼ਰੂਰ ਦਰੁਸਤ ਕਰਵਾਇਆ ਜਾਵੇ।

**ਮਾਣਯੋਗ ਸਪੀਕਰ** : ਮੰਤਰੀ ਜੀ, ਕੀ ਇਸ ਨੂੰ ਦਰੁਸਤ ਕਰਵਾਉਗੇ?

**ਮੰਤਰੀ :** ਮਾਣਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਜੀ ਦੇ ਸਵਾਲ ਦਾ ਜਵਾਬ ਲਿੰਕ ਰਾਹੀਂ ਭੇਜ ਦਿੱਤਾ ਹੈ। ਇਨ੍ਹਾਂ ਦੀ ਸਪਲੀਮੈਂਟੀ ਬਾਰੇ ਮੈਂ ਜ਼ਰੂਰ ਇਹ ਕਹਿ ਸਕਦਾ ਹਾਂ ਕਿ 2011 ਦੀ ਭਾਰਤ ਸਰਕਾਰ ਦੀ ਜਨਗਣਨਾ ਅਨੁਸਾਰ ਪੰਜਾਬ ਨੂੰ 1,39,45,000 ਲਾਭਪਾਤਰੀ ਮਿਲੇ ਸਨ ਪਰ ਉਸ ਤੋਂ ਬਾਅਦ ਸਮੇਂ ਸਮੇਂ ਤੇ ਪੰਜਾਬ ਵਿੱਚ ਦੁਬਾਰਾ ਕਾਰਡ ਬਣਾਏ ਗਏ ਅਤੇ ਲਗਭਗ 1,57,00,000 ਦੇ ਲਗਭਗ ਬਣੇ ਹਨ। ਸੋ, ਜਿੱਥੇ ਕੁਝ ਲੋਕਾਂ ਨੂੰ ਬੈਨੇਫਿਟ ਮਿਲਦਾ ਹੈ, ਉਥੇ ਨਾਲ ਹੀ ਪੰਜਾਬ ਵਿੱਚ ਇੱਕ ਚਰਚਾ ਵੀ ਹੁੰਦੀ ਰਹੀ ਹੈ ਕਿ ਐਸੇ ਪਰਿਵਾਰਾਂ ਦੇ ਰਾਸ਼ਨ ਕਾਰਡ ਵੀ ਬਣੇ ਹਨ, ਜਿਨ੍ਹਾਂ ਨੂੰ ਲੋੜ ਨਹੀਂ ਹੈ। ਇਸ ਸਬੰਧੀ ਕਈ ਵਾਰ ਮੀਡੀਆ ਵਿੱਚ ਸੁਰਖੀਆਂ ਵੀ ਬਣੀਆਂ ਹਨ ਕਿ ਮਰਸਿਡੀਜ਼ ਤੇ ਵੀ ਲੋਕ ਰਾਸ਼ਨ ਲੈਣ ਆਉਂਦੇ ਹਨ। ਸੋ, ਜਿਹੜੀ ਇੱਕ ਚਰਚਾ ਪੰਜਾਬ ਵਿੱਚ

ਹੁੰਦੀ ਸੀ, ਜਿਹੜੀ ਕਿ ਪ੍ਰੈਕਟੀਕਲ ਵੀ ਸੀ, ਉਸ ਸਬੰਧੀ ਪਿਛਲੇ ਸਮੇਂ ਵਿੱਚ ਵੈਰੀਫਿਕੇਸ਼ਨ ਕਰਵਾਈ ਗਈ ਹੈ। ਅਨਫਾਰਚੁਨੇਟਲੀ, ਉਸ ਨਾਲ ਕੁਝ ਐਸੇ ਲੋਕਾਂ ਦੇ ਕਾਰਡ ਵੀ ਕੱਟੇ ਗਏ ਹਨ, ਜਿਸ ਬਾਰੇ ਅਸੀਂ ਐਡਮਿਟ ਕਰਦੇ ਹਾਂ ਕਿ ਕੱਟੇ ਨਹੀਂ ਜਾਣੇ ਚਾਹੀਦੇ ਸਨ ਪਰ ਇਹ ਕਿਸੇ ਰਾਜਨੀਤਿਕ ਮੰਦਭਾਵਨਾ ਕਰਕੇ ਨਹੀਂ ਕੀਤਾ ਗਿਆ। ਮੈਂ ਇਸ ਬਾਰੇ ਥੋੜ੍ਹੀ ਜਿਹੀ ਜਾਣਕਾਰੀ ਦੇ ਦਿੰਦਾ ਹਾਂ, ਤੁਸੀਂ ਮੈਨੂੰ ਮਿਲ ਵੀ ਲੈਣਾ। ਮੈਂ ਸਾਰੇ ਹਾਊਸ ਨੂੰ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਪਹਿਲਾਂ ਇਸ ਯੋਜਨਾ ਦਾ ਕਾਨੂੰਨੀ ਬੇਸ ਸੀ ਪਰ ਹੁਣ ਅਸੀਂ ਵਿਚਾਰ ਕਰ ਰਹੇ ਹਾਂ ਕਿ ਇਸ ਦਾ ਸੋਸ਼ਲ ਬੇਸ ਵੀ ਬਣਾਇਆ ਜਾਵੇ। ਜਿਵੇਂ ਪੰਜਾਬ ਅੰਦਰ ਕੋਰੋਨਾ ਪੀੜਿਤ ਪਰਿਵਾਰ ਹਨ, ਐਚ.ਆਈ.ਵੀ. ਪੀੜਿਤ ਪਰਿਵਾਰ ਹਨ, ਕੈਂਸਰ ਪੀੜਿਤ ਪਰਿਵਾਰ ਹਨ ਜਾਂ ਕੋਈ ਸਿੰਗਲ ਵੂਮੈਨ ਹੈ ਜੋ ਕਿ 35 ਸਾਲ ਤੋਂ ਜ਼ਿਆਦਾ ਹੈ, ਉਨ੍ਹਾਂ ਲਈ ਅਸੀਂ ਇਸ ਯੋਜਨਾ ਨੂੰ ਸੋਸ਼ਲ ਰੂਪ ਵੀ ਦੇਣ ਦਾ ਵਿਚਾਰ ਕਰ ਰਹੇ ਹਾਂ। ਸੋ, ਮੈਂ ਹਾਊਸ ਨੂੰ ਕਹਿ ਸਕਦਾ ਹਾਂ ਕਿ ਜਲਦੀ ਹੀ ਤੁਹਾਨੂੰ ਇਸ ਬਾਰੇ ਕੋਈ ਚੰਗਾ ਮੈਸੇਜ ਮਿਲ ਸਕਦਾ ਹੈ। ਜਿਹੜਾ ਵੀ ਕੋਈ ਲੋੜਵੰਦ ਬੰਦਾ ਹੈ, ਅਸੀਂ ਉਸ ਦਾ ਰਾਸ਼ਨ ਕਾਰਡ ਕੰਸਿਡਰ ਕਰਾਂਗੇ। (ਥੰਪਿੰਗ)

**ਸ੍ਰੀ ਸੰਦੀਪ ਜਾਖੜ** : ਮੰਤਰੀ ਸਾਹਿਬ, ਮੈਂ ਤੁਹਾਨੂੰ ਇਹ ਵੀ ਰਿਕੁਐਸਟ ਕਰਾਂਗਾ ਕਿ ਜਿਹੜਾ ਅਪੀਲ ਦਾ ਪ੍ਰਾਸੈਸ ਹੈ, ਜਿਹੜਾ ਮੈਂ ਤੁਹਾਨੂੰ ਦਿਖਾਇਆ ਸੀ ਕਿ ਇੱਕ ਵਿਚਾਰੇ ਦਾ ਕੱਚਾ ਕੋਠਾ ਹੈ, ਉਸ ਦਾ ਰਾਸ਼ਨ ਕਾਰਡ ਬਹਾਲ ਕਰਵਾਉਣ ਵਾਸਤੇ ਉਹ ਦਫ਼ਤਰਾਂ ਵਿੱਚ ਧੱਕੇ ਨਹੀਂ ਖਾ ਸਕਦਾ। ਜਾਂ ਤਾਂ ਉਹ ਦਿਹਾੜੀ ਕਰੇਗਾ ਅਤੇ ਜਾਂ ਦਫ਼ਤਰਾਂ ਦੇ ਚੱਕਰ ਹੀ ਕੱਟੇਗਾ।

1045/Tarlochan Singh/Rajneesh kumar

1050/mehak

ਕੱਲ੍ਹ ਸੀ.ਐਮ. ਸਾਹਿਬ ਆਰਟੀਫੀਸ਼ੀਅਲ ਇਟੈਂਲੀਜੈਂਸ ਦੀ ਗੱਲ ਕਰ ਰਹੇ ਸੀ, ਵੱਡੀਆਂ ਵੱਡੀਆਂ ਗੱਲਾਂ ਕਰ ਰਹੇ ਸੀ ਕਿ ਅਸੀਂ ਪਾਇਲਟ ਪ੍ਰੋਜੈਕਟ ਚਲਾ ਕੇ ਇੰਨੇ ਪੈਸੇ ਬਚਾ ਲਏ। ਹੁਣ ਇਸ ਮਹਿਕਮੇ ਵਿੱਚ ਵੀ ਆਰਟੀਫੀਸ਼ੀਅਲ ਇਟੈਲੀਜੈਂਸ ਵਰਗੀਆਂ ਚੀਜ਼ਾਂ ਲੈ ਕੇ ਆਓ।

**ਮਾਣਯੋਗ ਸਪੀਕਰ:** ਸੰਦੀਪ ਜੀ, ਬ੍ਰੀਫ ਕਰੋ। ਜੇ ਕੋਈ ਗੱਲ ਹੈ ਤਾਂ ਕਰ ਲਓ।

**ਸ੍ਰੀ ਸੰਦੀਪ ਜਾਖੜ**: ਮੇਰੀ ਦੁਬਾਰਾ ਬੇਨਤੀ ਹੈ ਕਿ ਜਿਹੜੇ ਮਹਿਕਮੇ ਦੇ ਬੰਦੇ ਵੈਰੀਫਿਕੇਸ਼ਨ ਕਰ ਰਹੇ ਹਨ, ਉਨ੍ਹਾਂ ਦੀ ਪੂਰੀ ਖਿਚਾਈ ਹੋਣੀ ਚਾਹੀਦੀ ਹੈ।

**ਮਾਣਯੋਗ ਸਪੀਕਰ:** ਧੰਨਵਾਦ ਜੀ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 892**

**ਮਾਣਯੋਗ ਸਪੀਕਰ**: ਇਹ ਪ੍ਰਸ਼ਨ ਮੁਲਤਵੀ ਕੀਤਾ ਗਿਆ ਹੈ।

------

**ਹਲਕਾ ਡੇਰਾਬੱਸੀ ਦੇ ਲੋਕਾਂ ਨੂੰ ਪੀਣ ਤੇ ਸਿੰਚਾਈ ਲਈ ਨਹਿਰੀ ਪਾਣੀ ਮੁਹੱਈਆ ਕਰਵਾਉਣਾ**

***891. ਸਰਦਾਰ ਕੁਲਜੀਤ ਸਿੰਘ ਰੰਧਾਵਾ** : ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

ੳ) ਹਲਕਾ ਡੇਰਾਬੱਸੀ ਵਿੱਚ ਧਰਤੀ ਹੇਠਲੇ ਪਾਣੀ ਦੇ ਲੈਵਲ ਦੇ ਬਹੁਤ ਜ਼ਿਆਦਾ ਡੂੰਘਾ ਚਲੇ ਜਾਣ ਕਾਰਨ ਇਲਾਕੇ ਦੇ ਲੋਕਾਂ ਨੂੰ ਪੀਣ ਲਈ ਤੇ ਸਿੰਚਾਈ ਲਈ ਪਾਣੀ ਦੀ ਘਾਟ ਦੇ ਮੱਦੇਨਜ਼ਰ ਇਲਾਕੇ ਦੇ ਲੋਕਾਂ ਨੂੰ ਪੀਣ ਤੇ ਸਿੰਚਾਈ ਲਈ ਨਹਿਰੀ ਪਾਣੀ ਮੁਹੱਈਆ ਕਰਵਾਉਣ ਲਈ ਸਰਕਾਰ ਕੋਈ ਵਿਆਪਕ ਯੋਜਨਾ ਤਿਆਰ ਕਰ ਰਹੀ ਹੈ; ਜੇਕਰ ਅਜਿਹੀ ਕੋਈ ਯੋਜਨਾ ਤਿਆਰ ਕਰ ਰਹੀ ਹੈ ਤਾਂ ਇਸ ਯੋਜਨਾ ਨੂੰ ਕਦੋਂ ਤੱਕ ਅਮਲੀ ਰੂਪ ਦੇ ਕੇ ਇਲਾਕੇ ਦੇ ਲੋਕਾਂ ਨੂੰ ਪੀਣ ਲਈ ਅਤੇ ਸਿੰਚਾਈ ਲਈ ਨਹਿਰੀ ਪਾਣੀ ਕਦੋਂ ਤੱਕ ਮੁਹੱਈਆ ਕਰਵਾ ਦਿੱਤਾ ਜਾਵੇਗਾ;

ਅ) ਕੀ ਸਰਕਾਰ ਆਉਂਦੇ ਵਿੱਤੀ ਸਾਲ ਦੇ ਬਜਟ ਵਿੱਚ ਇਸ ਮੰਤਵ ਲਈ ਲੋੜੀਂਦੇ ਬਜਟ ਦਾ ਉਪਬੰਧ ਕਰੇਗੀ; ਜੇਕਰ ਕਰੇਗੀ ਤਾਂ ਇਸ ਤੇ ਵਿਸਥਾਰ ਸਹਿਤ ਵੇਰਵੇ ਦਿੱਤੇ ਜਾਣ।

**ਸਰਦਾਰ ਚੇਤਨ ਸਿੰਘ ਜੌੜਾਮਾਜਰਾ:** ੳ) 1. ਜਲ ਸਰੋਤ ਵਿਭਾਗ ਦਾ ਜਵਾਬ:

ਹਲਕਾ ਡੇਰਾਬੱਸੀ ਵਿਖੇ ਮੌਜੂਦਾ ਸਮੇਂ ਦੌਰਾਨ ਨਹਿਰੀ ਨੈਟਵਰਕ ਨਾ ਹੋਣ ਕਾਰਨ ਇਲਾਕੇ ਦੇ ਲੋਕਾਂ ਨੂੰ ਪੀਣ ਵਾਲੇ ਅਤੇ ਖੇਤੀਬਾੜੀ ਲਈ ਨਹਿਰੀ ਪਾਣੀ ਮੁਹੱਈਆ ਕਰਵਾਉਣ ਲਈ ਜਲ ਸਰੋਤ ਵਿਭਾਗ ਦੀ ਕੋਈ ਵੀ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

2. ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਦਾ ਜਵਾਬ

ਹਲਕਾ ਡੇਰਾਬੱਸੀ ਅਧੀਨ ਪੈਂਦੇ 101 ਪਿੰਡਾਂ ਨੂੰ ਨਹਿਰੀ ਪਾਣੀ ਅਧਾਰਿਤ ਜਲ ਯੋਜਨਾ ਅਧੀਨ ਕਵਰ ਕਰਨ ਦੀ ਤਜਵੀਜ਼ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਦੇ ਵਿਚਾਰ ਅਧੀਨ ਹੈ। ਇਸ ਮੰਤਵ ਲਈ ਨਹਿਰੀ ਪਾਣੀ ਦੀ

ਜ਼ਰੂਰਤ ਹੈ। ਸਰੋਤ ਦੀ ਚੋਣ ਫਾਈਨਲ ਹੋਣ ਉਪਰੰਤ ਇਸ ਜਲ ਯੋਜਨਾ ਨੂੰ ਅਮਲੀ ਰੂਪ ਦੇਣ ਸਬੰਧੀ ਵਿਚਾਰ ਕੀਤਾ ਜਾਵੇਗਾ।

3. ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ਼ ਬੋਰਡ ਦਾ ਜਵਾਬ

ਹਲਕਾ ਡੇਰਾਬੱਸੀ ਵਿੱਚ ਆਉਂਦੇ ਜ਼ੀਰਕਪੁਰ ਸ਼ਹਿਰ ਲਈ ਪੀਣ ਵਾਲੇ ਪਾਣੀ ਲਈ ਮਹਿਕਮਾ ਗਮਾਡਾ ਵੱਲੋਂ 2.00 ਐਮ.ਜੀ.ਡੀ. ਸੋਧਿਆ ਪਾਣੀ ਦੇਣ ਦੀ ਤਜਵੀਜ਼ ਹੈ ਅਤੇ ਡੇਰਾਬੱਸੀ ਸ਼ਹਿਰ ਅਤੇ ਲਾਲੜੂ ਸ਼ਹਿਰ ਲਈ ਲੋਕਾਂ ਨੂੰ ਪੀਣ ਲਈ ਨਹਿਰੀ ਪਾਣੀ ਮੁਹੱਈਆ ਕਰਵਾਉਣ ਲਈ ਕੋਈ ਤਜਵੀਜ਼ ਨਹੀਂ ਹੈ ਜੀ।

ਅ) 1. ਜਲ ਸਰੋਤ ਵਿਭਾਗ, ਪੰਜਾਬ ਦਾ ਜਵਾਬ:

ਨਹੀਂ ਜੀ, ਆਉਂਦੇ ਵਿੱਤੀ ਸਾਲ ਦੇ ਬਜਟ ਵਿੱਚ ਇਸ ਮੰਤਵ ਲਈ ਕੋਈ ਬਜਟ ਦੀ ਉਪਬੰਧਤਾ ਨਹੀਂ ਹੈ।

2. ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਦਾ ਜਵਾਬ:

ਆਉਂਦੇ ਵਿੱਤੀ ਸਾਲ ਦੇ ਬਜਟ ਵਿੱਚ ਉਪਬੰਧ ਕਰਵਾਉਣ ਸਬੰਧੀ ਵਿਚਾਰ ਕੀਤਾ ਜਾਵੇਗਾ।

3. ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ਼ ਬੋਰਡ ਦਾ ਜਵਾਬ

ਹਲਕਾ ਡੇਰਾਬੱਸੀ ਵਿੱਚ ਆਉਂਦੇ ਡੇਰਾਬੱਸੀ, ਜ਼ੀਰਕਪੁਰ ਅਤੇ ਲਾਲੜੂ ਸ਼ਹਿਰ ਲਈ ਲੋਕਾਂ ਨੂੰ ਪੀਣ ਲਈ ਨਹਿਰੀ ਪਾਣੀ ਮੁਹੱਈਆ ਕਰਵਾਉਣ ਲਈ ਫੰਡਾਂ ਦਾ ਕੋਈ ਪ੍ਰਬੰਧ ਨਹੀਂ ਹੈ ਜੀ।

**ਸਰਦਾਰ ਕੁਲਜੀਤ ਸਿੰਘ ਰੰਧਾਵਾ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਇਹ ਗੱਲ ਦੱਸਣਾ ਚਾਹੁੰਦਾ ਹਾਂ ਕਿ ਮੇਰਾ ਹਲਕਾ ਡੇਰਾਬੱਸੀ ਪੰਜਾਬ ਵਿੱਚ ਸਭ ਤੋਂ ਵੱਡਾ ਹਲਕਾ ਹੈ। ਸੀ.ਐਮ. ਸਾਹਿਬ ਨੇ ਪਰਸੋਂ ਅਨਾਊਂਸਮੈਂਟ ਕੀਤੀ ਸੀ, ਜਿਸ ਦੀ ਸਾਨੂੰ ਬੜੀ ਖੁਸ਼ੀ ਹੋਈ ਤੇ ਸਾਰੇ ਪੰਜਾਬੀ ਵੀ ਖੁਸ਼ ਹੋਏ। ਮੈਂ ਮੰਤਰੀ ਸਾਹਿਬ ਨੂੰ ਇੱਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਚਾਰੋਂ ਸ਼ਹਿਰ ਡੇਰਾ ਬੱਸੀ, ਜ਼ੀਰਕਪੁਰ, ਲਾਲੜੂ ਤੇ ਹੰਡੇਸਰਾ ਵਿੱਚ 1300 ਫੁੱਟ ਤੱਕ ਪਾਣੀ ਪੀਣ ਵਾਲਾ ਨਹੀਂ ਰਿਹਾ ਹੈ। ਇੱਥੇ 100 ਦੇ ਕਰੀਬ ਪਿੰਡ ਹਨ ਅਤੇ 10 ਲੱਖ ਦੇ ਕਰੀਬ ਹਲਕੇ ਦੀ ਅਬਾਦੀ ਹੈ। ਮੈਂ ਮੰਤਰੀ ਸਾਹਿਬ ਨੂੰ ਇਹੀ ਗੱਲ ਕਹਾਂਗਾ ਕਿ ਇਸ ਨੂੰ ਟਾਈਮ ਬਾਊਂਡ ਕੀਤਾ ਜਾਵੇ ਅਤੇ ਜੇ ਟੇਲਾਂ ਤੇ ਪਾਣੀ ਪਹੁੰਚ ਸਕਦਾ ਹੈ ਤੇ ਜੇ ਪਾਈਪਾਂ ਨਾਲ ਲੋਕਾਂ ਨੂੰ ਪਾਣੀ ਦਿੱਤਾ ਜਾ ਸਕਦਾ ਹੈ ਤਾਂ ਮੇਰੇ ਡੇਰਾਬੱਸੀ ਹਲਕੇ ਨੂੰ ਨਹਿਰੀ ਪੀਣ ਵਾਲਾ ਪਾਣੀ ਅਤੇ ਹੰਡੇਸਰਾ, ਲਾਲੜੂ, ਡੇਰਾਬੱਸੀ ਅਤੇ ਜ਼ੀਰਕਪੁਰ ਨੂੰ ਸਿੰਚਾਈ ਵਾਲਾ ਪਾਣੀ ਕਦੋਂ ਤੱਕ ਦਿਓਗੇ?

**ਮੰਤਰੀ** : ਮਾਣਯੋਗ ਸਪੀਕਰ ਸਾਹਿਬ, ਮੈਂ ਮਾਣਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਲ ਸਰੋਤ ਵਿਭਾਗ ਵੱਲੋਂ ਪਾਣੀ ਮੁਹੱਈਆ ਕਰਵਾਉਣ ਦੀ ਫਿਲਹਾਲ ਕੋਈ ਯੋਜਨਾ ਨਹੀਂ ਹੈ ਪਰ ਹਲਕਾ ਡੇਰਾਬੱਸੀ ਅਧੀਨ ਪੈਂਦੇ 101 ਪਿੰਡਾਂ ਨੂੰ ਨਹਿਰੀ ਪਾਣੀ ਅਧਾਰਿਤ ਜਲ ਯੋਜਨਾ ਅਧੀਨ ਕਵਰ ਕਰਨ ਦੀ ਤਜਵੀਜ਼ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਦੇ ਵਿਚਾਰ ਅਧੀਨ ਹੈ। ਇਸ ਮੰਤਵ ਲਈ ਨਹਿਰੀ ਪਾਣੀ ਦੀ ਜ਼ਰੂਰਤ ਹੈ। ਸਰੋਤ ਦੀ ਚੋਣ ਫਾਈਨਲ ਹੋਣ ਉਪਰੰਤ ਇਸ ਜਲ ਯੋਜਨਾ ਨੂੰ ਅਮਲੀ ਰੂਪ ਦੇਣ ਸਬੰਧੀ ਵਿਚਾਰ ਕੀਤਾ ਜਾਵੇਗਾ।

**ਸਰਦਾਰ ਕੁਲਜੀਤ ਸਿੰਘ ਰੰਧਾਵਾ**: ਇੱਕ ਬੇਨਤੀ ਹੈ।

**ਮਾਣਯੋਗ ਸਪੀਕਰ**: ਰੰਧਾਵਾ ਸਾਹਿਬ ਹੋ ਗਿਆ ਜੀ।

**ਸਰਦਾਰ ਕੁਲਜੀਤ ਸਿੰਘ ਰੰਧਾਵਾ**: ਮੈਂ ਇੱਕ ਬੇਨਤੀ ਕਰਨ ਲੱਗਿਆ ਹਾਂ ਕਿ ਮੇਰੇ ਹਲਕੇ ਵਿੱਚ ਪੀਣ ਲਾਇਕ ਪਾਣੀ ਨਹੀਂ ਹੈ ਅਤੇ ਜਿੰਨੀ ਵੀ ਇੰਡਸਟਰੀਜ਼ ਲੱਗੀ ਹੋਈ ਹੈ ਜਾਂ ਜਿੰਨੇ ਕੈਮੀਕਲ ਪਲਾਂਟ ਹਨ ਜਾਂ ਮੀਟ ਪਲਾਂਟ ਹੈ, ਉਸ ਦਾ ਸਾਰਾ ਪਾਣੀ ਜ਼ਮੀਨ ਵਿੱਚ ਡਰਿੱਪ ਕੀਤਾ ਜਾਂਦਾ ਹੈ। ਉਸ ਵੱਲ ਗੌਰ ਕੀਤਾ ਜਾਵੇ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 903**

**ਮਾਣਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

-----

**ਮਾਰਚ, 2022 ਤੋਂ ਹੁਣ ਤੱਕ ਨਵੇਂ ਬਣਾਏ ਸਕੂਲ ਆਫ ਐਮੀਨੈਂਸ ਦੇ ਵੇਰਵੇ**

***904. ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

ੳ) ਕੀ ਪੰਜਾਬ ਸਰਕਾਰ ਵੱਲੋਂ ਸਿੱਖਿਆ ਕ੍ਰਾਂਤੀ ਤਹਿਤ 117 ਸਕੂਲ ਆਫ ਐਮੀਨੈਂਸ ਬਣਾਉਣ ਦੀ ਤਜਵੀਜ਼ ਰੱਖੀ ਗਈ ਸੀ; ਮਾਰਚ, 2022 ਤੋਂ ਹੁਣ ਤੱਕ ਕਿੰਨੇ ਸਕੂਲ ਆਫ ਐਮੀਨੈਂਸ ਨਵੇਂ ਬਣਾਏ ਗਏ;

ਅ) ਕੀ ਇਸ ਸਮੇਂ ਦੌਰਾਨ ਨਵੇਂ ਸਕੂਲ ਬਣਾਉਣ ਲਈ ਜਗ੍ਹਾ ਐਕੁਆਇਰ ਕੀਤੀ ਗਈ ਜਾਂ ਕੀਤੇ ਜਾਣ ਲਈ ਨਿਸ਼ਾਨਦੇਹੀ ਕੀਤੀ ਗਈ;

ੲ) ਇਸ ਸਮੇਂ ਦੌਰਾਨ ਕਿੰਨੀ ਰਾਸ਼ੀ ਇਨ੍ਹਾਂ ਸਕੂਲਾਂ ਲਈ ਰਾਖਵੀਂ ਰੱਖੀ ਗਈ ਹੈ ਤੇ ਉਸ ਵਿੱਚੋਂ ਕਿੰਨੀ ਹੁਣ ਤੱਕ ਕਿੱਥੇ ਕਿੱਥੇ ਖਰਚੀ ਗਈ;

ਸ) ਇਸ ਸਮੇਂ ਦੌਰਾਨ ਇਨ੍ਹਾਂ ਸਕੂਲਾਂ ਨੂੰ ਚਲਾਉਣ ਲਈ ਹੋਰ ਕਿੰਨੇ ਨਵੇਂ ਅਧਿਆਪਕ ਭਰਤੀ ਕੀਤੇ ਗਏ।

**ਮਾਣਯੋਗ ਸਪੀਕਰ:** ਜਵਾਬ ਤਾਂ ਲਿਖਤੀ ਆ ਗਿਆ ਹੈ। ਰਾਜਾ ਜੀ ਸਪਲੀਮੈਂਟਰੀ ਪੁੱਛ ਲਓ ਜੀ।

**ਸਰਦਾਰ ਹਰਜੋਤ ਸਿੰਘ ਬੈਂਸ**: ਸਰ, ਜਵਾਬ ਦੱਸ ਦੇਈਏ ਤਾਂ ਜ਼ਿਆਦਾ ਵਧੀਆ ਹੈ।

**ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ**: ਸਰ, ਫਿਰ ਪ੍ਰਸ਼ਨ ਕਾਲ ਬੰਦ ਕਰ ਦਿੰਦੇ ਹਾਂ।

**ਮੰਤਰੀ:** ਸਰ, ਉਹ ਜਵਾਬ ਸੁਣਨਾ ਚਾਹੁੰਦੇ ਹਨ।

ੳ) ਸਰ, ਮਾਣਯੋਗ ਮੈਂਬਰ ਸਾਹਿਬ ਦਾ ਪ੍ਰਸ਼ਨ ਸਕੂਲ ਆਫ ਐਮੀਨੈਂਸ ਨਾਲ ਸਬੰਧਿਤ ਹੈ। ਜਿਸ ਦਾ ਜਵਾਬ ਹੈ, ਜੀ ਹਾਂ, ਪੰਜਾਬ ਸਰਕਾਰ ਵੱਲੋਂ ਸਿੱਖਿਆ ਕ੍ਰਾਂਤੀ ਤਹਿਤ 117 ਸਕੂਲਾਂ ਨੂੰ ਸਕੂਲ ਆਫ ਐਮੀਨੈਂਸ ਵਿੱਚ ਤਬਦੀਲ ਕਰਨ ਦੀ ਤਜਵੀਜ਼ ਰੱਖੀ ਗਈ ਸੀ। ਮਾਰਚ, 2022 ਤੋਂ ਹੁਣ ਤੱਕ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਛੇਹਰਟਾ, ਅੰਮ੍ਰਿਤਸਰ ਦਾ inauguration ਹੋ ਚੁੱਕਿਆ ਹੈ।

ਅ) ਜੀ ਨਹੀਂ, ਕਿਉਂਕਿ ਸਕੂਲ ਆਫ ਐਮੀਨੈਂਸ ਅਧੀਨ ਬਣਾਏ ਜਾ ਰਹੇ ਸਕੂਲਾਂ ਪਾਸ ਪਹਿਲਾਂ ਹੀ ਕਾਫੀ ਜਗ੍ਹਾ ਉਪਲਬਧ ਹੈ। ਇਸ ਲਈ ਇਨ੍ਹਾਂ ਸਕੂਲਾਂ ਲਈ ਸਰਕਾਰ ਵੱਲੋਂ ਕੋਈ ਨਵੀਂ ਜਗ੍ਹਾ ਐਕੁਆਇਰ ਨਹੀਂ ਕੀਤੀ ਗਈ ਹੈ ਅਤੇ ਇਸ ਵਾਧੂ ਪਈ ਖਾਲੀ ਜ਼ਮੀਨ ਵਿੱਚ ਹੀ 60 ਸਕੂਲ ਇਸ ਤਰ੍ਹਾਂ ਦੇ ਹਨ ਜਿੱਥੇ ਨਵੇਂ ਬਲਾਕਾਂ ਦੀ ਉਸਾਰੀ ਚੱਲ ਰਹੀ ਹੈ। ਇਨ੍ਹਾਂ 117 ਸਕੂਲਾਂ ਨੂੰ ਅਸੀਂ ਤਿੰਨ ਕੈਟਾਗਰੀਆਂ ਵਿੱਚ ਵੰਡਿਆ ਸੀ। ਕੈਟਾਗਰੀ ਏ ਜਿਸ ਦੀ ਇਮਾਰਤ ਠੀਕ ਹੈ ਪਰ ਜਿੱਥੇ ਇਨਫਰਾਸਟ੍ਰਕਚਰ ਦੀ ਜ਼ਰੂਰਤ ਸੀ, ਜਿਸ ਦੇ ਕਮਰਿਆਂ, ਲੈਬਾਂ ਨੂੰ ਅਪਡੇਟ ਕੀਤਾ ਗਿਆ। ਇਹ ਸਕੂਲ ਪਹਿਲੀ ਸ਼੍ਰੇਣੀ ਦੇ ਸਨ ਜਿਸ ਵਿੱਚੋਂ ਇੱਕ ਸਕੂਲ ਦਾ inauguration ਹੋ ਚੁੱਕਿਆ ਹੈ। ਇਸ ਦੇ ਨਾਲ ਹੀ ਤਕਰੀਬਨ ਛੇ ਸਕੂਲ ਅਗਲੇ ਇੱਕ ਮਹੀਨੇ ਵਿੱਚ ਲਾਂਚ ਹੋ ਜਾਣਗੇ। ਇਨ੍ਹਾਂ ਛੇ ਸਕੂਲਾਂ ਦਾ ਸਿਰਫ ਫਰਨੀਚਰ ਆਉਣਾ ਬਾਕੀ ਹੈ। ਕੈਟਾਗਰੀ ਬੀ ਵਿੱਚ ਉਹ ਸਕੂਲ ਹਨ ਜਿੱਥੇ ਕੁਝ ਇਮਾਰਤ ਠੀਕ ਹੈ ਪਰ ਕੁਝ ਨਵੇਂ ਬਲਾਕ ਬਣਾਉਣੇ ਪੈਣਗੇ। ਇਸ ਕੈਟਾਗਰੀ ਵਿੱਚ 60 ਸਕੂਲ ਇਸ ਤਰ੍ਹਾਂ ਦੇ ਹਨ ਜਿੱਥੇ ਜਗ੍ਹਾ ਹੈ ਅਤੇ ਨਵੇਂ ਬਲਾਕਾਂ ਦੀ ਉਸਾਰੀ ਚੱਲ ਰਹੀ ਹੈ। 95 ਸਕੂਲਾਂ ਵਿੱਚ ਇਸ ਸਮੇਂ ਕੰਮ ਚੱਲ ਰਿਹਾ ਹੈ।

1050/mehak/Monika sharma

1055/Manika Rani

ਸਪੀਕਰ ਸਾਹਿਬ, ਕੈਟਾਗਰੀ-ਸੀ ਉਹ ਹੈ, ਜਿੱਥੇ ਇਮਾਰਤ ਪੂਰੀ ਖਸਤਾ ਹੈ, ਸਕੂਲ ਨੂੰ ਢਾਹ ਕੇ ਨਵਾਂ ਸਕੂਲ ਬਣਾਉਣਾ ਪੈਣਾ ਹੈ। ਬਾਕੀ ਜਿਹੜੇ ਸਕੂਲ ਰਹਿੰਦੇ ਹਨ, ਉਹ ਉਸ ਕੈਟਾਗਰੀ ਵਿੱਚ ਹਨ। ਸਰ, ਜਗ੍ਹਾ ਐਕੁਆਇਰ ਨਹੀਂ ਕੀਤੀ ਗਈ ਪਰੰਤੂ ਕੁਝ ਸਕੂਲ ਇਸ ਤਰ੍ਹਾਂ ਦੇ ਸਨ।

**ਮਾਣਯੋਗ ਸਪੀਕਰ**: ਮੰਤਰੀ ਜੀ, ਬੈਠੋ।

**ਮੰਤਰੀ**: ਸਪੀਕਰ ਸਾਹਿਬ, ਦੋ ਕੁ ਮਿੰਟ ਹੋਰ ਦੇ ਦਿਓ, ਪੰਜਾਬ ਨੂੰ ਵੀ ਪਤਾ ਲੱਗੇ ਕਿ ਕੰਮ ਹੋ ਰਿਹਾ ਹੈ।

**ਮਾਣਯੋਗ ਸਪੀਕਰ**: ਹੋਰ ਸਵਾਲ ਵੀ ਲੈਣੇ ਹਨ।

**ਮੰਤਰੀ**: ਸਪੀਕਰ ਸਾਹਿਬ, ਇਹ ਸਕੂਲ ਸਿੱਖਿਆ ਦਾ ਮਸਲਾ ਹੈ। ਇਨ੍ਹਾਂ ਦੇ ਪ੍ਰਸ਼ਨਾਂ ਦੇ ਰਾਹੀਂ ਸਾਨੂੰ ਦੱਸਣ ਦਾ ਮੌਕਾ ਮਿਲਦਾ ਹੈ। ਸਰ, ਤਿੰਨ ਸਕੂਲ ਇਸ ਤਰ੍ਹਾਂ ਦੇ ਹਨ, ਜਿਸ ਵਿੱਚ ਪੰਚਾਇਤ ਅਤੇ ਮੰਡੀ ਬੋਰਡ ਕੋਲੋਂ ਜ਼ਮੀਨ ਲੈ ਰਹੇ ਹਾਂ। ਮਾਨਯੋਗ ਮੈਂਬਰ ਸਾਹਿਬ (ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲ ਇਸ਼ਾਰਾ) ਦੇ ਹਲਕੇ ਦਾ ਇਕ ਪਿੰਡ ਕੈਲਾ ਹੈ। ਸਰ, ਮਾਨਸਾ ਸ਼ਹਿਰ ਵਿੱਚ ਵੀ ਮੰਡੀ ਬੋਰਡ ਕੋਲੋਂ ਜ਼ਮੀਨ ਲੈ ਰਹੇ ਹਾਂ, with the intervention of Deputy Commissioner, Mansa. ਨਵਾਂਸ਼ਹਿਰ ਵਿਖੇ ਸ਼੍ਰੀ ਨਛੱਤਰ ਪਾਲ ਜੀ ਦੇ ਹਲਕੇ ਦੇ ਇੱਕ ਪਿੰਡ ਨੇ ਜ਼ਮੀਨ ਦਾਨ ਕੀਤੀ ਹੈ। ਚਾਰ ਸਕੂਲਾਂ ਵਿੱਚ ਸਾਨੂੰ ਜ਼ਮੀਨ ਐਕੁਆਇਰ ਕਰਨ ਦੀ ਲੋੜ ਨਹੀਂ ਪਈ ਕਿਉਂਕਿ ਸਾਨੂੰ ਪੰਚਾਇਤ, ਮੰਡੀ ਬੋਰਡ ਅਤੇ ਸਰਕਾਰ ਦੇ ਹੋਰ ਅਦਾਰਿਆਂ ਦੇ ਜ਼ਮੀਨ ਦੇ ਦਿੱਤੀ ਹੈ। ਪੰਜਾਬ ਸਰਕਾਰ ਵੱਲੋਂ ਸਕੂਲ ਆਫ ਐਮੀਨੈਂਸ ਲਈ ਸਾਲ 2023-24 ਦੌਰਾਨ 204.80 ਕਰੋੜ ਰੁਪਏ ਦਾ ਬਜਟ ਰਾਖਵਾਂ ਰੱਖਿਆ ਗਿਆ ਹੈ। ਜਿਸ ਵਿੱਚ ਕੰਮ ਨੂੰ ਤੇਜ਼ ਕਰਨ ਲਈ ਕਾਰਜਕਾਰੀ ਏਜੰਸੀਆਂ ਜਿਵੇਂ ਕਿ ਲੋਕ ਨਿਰਮਾਣ ਵਿਭਾਗ ਆਦਿ ਨੂੰ ਕੰਮ ਦੇ ਦਿੱਤਾ ਹੈ। ਪੀ.ਡਬਲਿਯੂ.ਡੀ. ਦੇ ਨਾਲ ਨਾਲ ਪੰਚਾਇਤ ਵਿਭਾਗ, ਬਠਿੰਡਾ ਡਿਵੈਲਪਮੈਂਟ ਏਜੰਸੀ, ਗਲਾਡਾ, ਗਮਾਡਾ ਅਤੇ ਪੁੱਡਾ ਆਦਿ ਨੂੰ ਵੀ rope on ਕਰ ਲਿਆ ਹੈ ਤਾਂ ਕਿ ਕੰਮ ਹੋਰ ਤੇਜ਼ੀ ਨਾਲ ਹੋ ਸਕੇ। ਵੱਖ ਵੱਖ ਏਜੰਸੀਆਂ ਨੂੰ ਹੁਣ ਤੱਕ 62 ਕਰੋੜ ਰੁਪਿਆ ਜਾ ਚੁੱਕਿਆ ਹੈ। ਜਿਵੇਂ ਜਿਵੇਂ ਉਹ ਕੰਮ ਹੋ ਰਿਹਾ ਹੈ ਅਤੇ ਜਿਵੇਂ ਜਿਵੇਂ ਉਸ ਦੇ ਬਿਲ ਆਈ ਜਾਣਗੇ, ਬਾਕੀ ਪੈਸੇ ਵੀ ਚੱਲਦੇ ਰਹਿਣਗੇ। ਸਪੀਕਰ ਸਾਹਿਬ, ਇਨ੍ਹਾਂ ਸਕੂਲਾਂ ਦੇ ਵਿਦਿਆਰਥੀਆਂ ਦੀ ਵਰਦੀ ਲਈ 350 ਕਰੋੜ ਰੁਪਿਆ ਲੱਗ ਚੁੱਕਿਆ ਹੈ। ਇਨ੍ਹਾਂ ਵਿਦਿਆਰਥੀਆਂ ਨੂੰ exposure visits ਕਰਵਾਏ ਜਾ ਰਹੇ ਹਨ। ਸਰ, ਮਾਣ ਵਾਲੀ ਗੱਲ ਹੈ ਕਿ ਪੰਜਾਬ ਇੱਕ ਅਜਿਹਾ ਇਕਲੌਤਾ ਸੂਬਾ ਹੈ, ਜਿਸ ਵਿੱਚ ਸਕੂਲ ਆਫ ਐਮੀਨੈਂਸ ਦੇ ਬੱਚੇ ਇਸਰੋ ਦਾ ਹਰ ਸੈਟੇਲਾਈਟ ਲਾਂਚ ਦੇਖਣ ਜਾ ਰਹੇ ਹਨ। ਪੰਜਾਬ ਦੇ ਸਰਕਾਰੀ ਸਕੂਲ ਦੇ ਬੱਚੇ ਚੰਦਰਯਾਨ-3 ਦਾ ਲਾਂਚ ਦੇਖਣ ਗਏ ਸਨ।

**ਮਾਣਯੋਗ ਸਪੀਕਰ**: ਸਪਲੀਮੈਂਟਰੀ ਲੈ ਲਈਏ ਜੀ।

**ਮੰਤਰੀ**: ਸਪੀਕਰ ਸਾਹਿਬ, ਹੁਣ ਅਸੀਂ ਇਨ੍ਹਾਂ ਬੱਚਿਆਂ ਲਈ winter camps ਲਗਾ ਰਹੇ ਹਾਂ। **ਮਾਣਯੋਗ ਸਪੀਕਰ**: ਮੰਤਰੀ ਜੀ, ਬੈਠੋ । ਆਪਾਂ ਹੁਣ ਸਪਲੀਮੈਂਟਰੀ ਲੈ ਲਈਏ। ਹਾਂ ਜੀ, ਅਮਰਿੰਦਰ ਸਿੰਘ ਜੀ, ਸਪਲੀਮੈਂਟਰੀ ਪੁੱਛੋ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ**: ਸਪੀਕਰ ਸਾਹਿਬ, ਮੈਂ ਇਸ ਕਰਕੇ ਨਹੀਂ ਪੁੱਛਿਆ ਕਿਉਂਕਿ ਉਹ ਜਵਾਬ ਦੇ ਰਹੇ ਸਨ।

**ਮਾਣਯੋਗ ਸਪੀਕਰ**: ਤੁਸੀਂ ਸਪਲੀਮੈਂਟਰੀ ਪੁੱਛੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ**: ਹਰਜੋਤ ਸਿੰਘ ਜੀ ਵਕੀਲ ਹਨ। ਉਨ੍ਹਾਂ ਨੇ ਜਮਾਂ ਵਕਾਲਤ ਦੇ ਵਾਂਗੂੰ ਕਿ ਜੱਜ ਸਾਹਿਬ ਦੇ ਸਾਹਮਣੇ ਕੋਈ ਬੰਦਾ ਇੱਧਰੋਂ-ਉੱਧਰੋਂ ਫੜ ਕੇ ਸਮਾਨ ਪੇਲ ਦਿੰਦਾ ਹੈ, ਉਸ ਤਰ੍ਹਾਂ ਕਰ ਦਿੱਤਾ। ਮੈਂ ਤਾਂ ਇਹ ਸਾਰਾ ਕੁਝ ਪੁੱਛਿਆ ਹੀ ਨਹੀਂ ਸੀ। ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿੱਛੇ ਜਿਹੇ ਸਕੂਲ ਆਫ ਐਮੀਨੈਂਸ ਦੀ ਗੱਲ ਆਈ ਹੈ, ਤੁਸੀਂ ਇਕ ਬਹੁਤ ਵੱਡਾ ਅਡੰਬਰ ਰਚਿਆ। ਤੁਸੀਂ ਇੱਕ ਸਕੂਲ ਆਫ ਐਮੀਨੈਂਸ inaugurate ਕੀਤਾ ਸੀ, ਉਸ ਨੂੰ ਕਰਦਿਆਂ ਸਾਰ ਤੁਹਾਡੇ ਆਪਣੇ ਐਮ.ਐਲ.ਏ. ਸ਼੍ਰੀ ਕੁੰਵਰ ਵਿਜੈ ਪ੍ਰਤਾਪ ਸਿੰਘ ਜੀ ਨੇ ਕਿਹਾ ਕਿ ਇਹ ਪੁਰਾਣੀ ਸਰਕਾਰ ਵੇਲੇ ਦਾ ਸਕੂਲ ਸੀ। ਮੇਰੇ ਕੋਲ ਇਹ ਖਬਰ ਹੈ। (ਹੱਥ ਵਿੱਚ ਅਖਬਾਰ ਦੀ ਕਟਿੰਗ ਲਹਿਰਾਉਂਦੇ ਹੋਏ) ਇਸ ਨੂੰ ਰੰਗ-ਰੋਗਨ ਕਰ ਦਿੱਤਾ ਹੈ ਜਦਕਿ ਇਹ ਸਕੂਲ ਤਾਂ ਆਲਰੇਡੀ ਪਹਿਲਾਂ ਚੱਲ ਰਿਹਾ ਸੀ। ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਹਾਲੇ ਛੇ ਸਕੂਲਾਂ ਦੀ ਹੋਰ ਤਜਵੀਜ਼ ਹੈ। 20 ਮਹੀਨੇ ਹੋ ਗਏ ਹਨ। ਯਾਨੀ ਕਿ ਹਾਲੇ ਇੱਕ ਹੀ ਖੋਲ੍ਹਿਆ ਹੈ। ਜਿਵੇਂ ਤੁਸੀਂ ਮੁਹੱਲਾ ਕਲੀਨਿਕ ਦੀ ਗੱਲ ਕੀਤੀ ਹੈ, ਮੈਂ ਸਕੂਲ ਆਫ ਐਮੀਨੈਂਸ ਦੀ ਗੱਲ ਕੀਤੀ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲ ਡਿੱਗੀ ਜਾਂਦੇ ਹਨ, ਜਿਵੇਂ ਤੁਸੀਂ ਦੇਖਿਆ ਹੋਵੇਗਾ ਕਿ ਲੁਧਿਆਣਾ ਦੇ ਬੱਦੋਵਾਲ ਵਿੱਚ ਸਕੂਲ ਦਾ ਲੈਂਟਰ ਡਿੱਗ ਗਿਆ ਸੀ ਅਤੇ ਟੀਚਰ ਮਰ ਗਈ ਸੀ। ਕੀ ਇਹੋ ਜਿਹੇ ਸਕੂਲਾਂ ਉੱਤੇ ਵੀ ਕੋਈ ਪੈਸੇ ਲਗਾਉਣ ਦੀ ਤਜਵੀਜ਼ ਹੈ ਅਤੇ ਜਿਹੜੇ ਤੁਸੀਂ ਸਕੂਲ ਆਫ ਐਮੀਨੈਂਸ ਦੀ ਗੱਲ ਕਰ ਰਹੇ ਹੋ, ਉਹ ਕਿੰਨੀ ਦੇਰ ਵਿੱਚ ਹੋਰ ਬਣ ਜਾਣਗੇ?

**ਮਾਣਯੋਗ ਸਪੀਕਰ**: ਮੰਤਰੀ ਜੀ, ਤੁਹਾਡੇ ਕੋਲ ਇੱਕ ਮਿੰਟ ਹੈ।

**ਮੰਤਰੀ**: ਹਾਂ ਜੀ। ਸਪੀਕਰ ਸਾਹਿਬ, ਮੈਂ ਆਪਣੇ ਵਿਧਾਨ ਸਭਾ ਦੇ ਕੁਲੀਗ ਸ਼੍ਰੀ ਕੁੰਵਰ ਵਿਜੈ ਪ੍ਰਤਾਪ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿਉਂਕਿ ਉਸ ਦਿਨ ਉਨ੍ਹਾਂ ਨੇ ਇਤਰਾਜ਼ ਜਤਾਇਆ ਸੀ। ਬਾਜਵਾ ਸਾਹਿਬ ਨੇ ਮਾਈਨਿੰਗ ਬਾਰੇ ਕਿਹਾ ਸੀ। ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਇੱਕ ਕਮੇਟੀ ਆਫ ਮੈਂਬਰਜ਼, ਜਿਸ ਵਿੱਚ ਮੇਰੇ ਵੱਡੇ ਵੀਰ

ਰਾਜਾ ਜੀ ਨੂੰ ਵੀ ਪਾਇਆ ਜਾਵੇ। ਇਹ ਆਪਣੇ ਮੋਬਾਈਲ ਆੱਨ ਰੱਖਣਗੇ। ਇੱਕ ਵਾਰੀ ਮੇਰੇ ਨਾਲ ਇਹ ਸਕੂਲ ਆਫ ਐਮੀਨੈਂਸ, ਛੇਹਰਟਾ ਵਿਖੇ ਜਾ ਕੇ ਦੇਖਣ। ਇਨ੍ਹਾਂ ਦੇ ਪੈਰਾਂ ਹੇਠੋਂ ਜ਼ਮੀਨ ਖਿਸਕ ਜਾਵੇਗੀ ਅਤੇ ਅੱਖਾਂ ਖੁੱਲ੍ਹ ਜਾਣਗੀਆਂ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਅੱਖਾਂ ਖੁੱਲ੍ਹ ਜਾਣਗੀਆਂ। ਸਰ, ਇਹ ਬੱਚਿਆਂ ਨਾਲ ਗੱਲ ਕਰਨ। ਸਰ, ਮੈਂ ਇਨ੍ਹਾਂ ਨੂੰ ਆਫਰ ਦੇ ਰਿਹਾ ਹਾਂ। ਮੈਂ ਇਨਵਾਈਟ ਕਰਦਾ ਹਾਂ ਤਾਂਕਿ ਪਤਾ ਲੱਗੇ ਕਿ ਕੀ ਕੁਆਲਿਟੀ ਹੈ। ਦੂਜੀ ਗੱਲ, (ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲ ਇਸ਼ਾਰਾ) ਇੱਕ ਸੈਕਿੰਡ ਸੁਣੋ। ਸਰ, ਇਮਾਰਤਾਂ parallel ਹੀ ਚੱਲ ਰਹੀਆਂ ਹਨ। ਸਕੂਲ ਆਫ ਐਮੀਨੈਂਸ ਵਿੱਚ ਪੜ੍ਹਾਈ ਹੋ ਰਹੀ ਹੈ। 117 ਸਕੂਲਾਂ ਵਿੱਚ ਤਕਰੀਬਨ 8400 ਬੱਚਾ ਨੌਵੀਂ ਅਤੇ ਗਿਆਰ੍ਹਵੀਂ ਵਿੱਚ ਪੜ੍ਹ ਰਿਹਾ ਹੈ। ਉਨ੍ਹਾਂ ਲਈ ਐਕਸਪਰਟ ਕੋਚਿੰਗਾਂ ਸ਼ੁਰੂ ਹੋ ਚੁੱਕੀਆਂ ਹਨ। ਉਨ੍ਹਾਂ ਦੀ exposure visit ਸ਼ੁਰੂ ਹੋ ਚੁੱਕੀ ਹੈ। ਸਰ, ਇਨਫਰਾਸਟਰੱਕਚਰ ਨੂੰ ਟਾਈਮ ਲੱਗੇਗਾ। ਅਗਲੀ ਗੱਲ, ਮੈਂ ਤਾਂ ਆਪ ਕਿਹਾ ਹੈ ਕਿ ਸਾਨੂੰ ਵਿਰਸੇ ਵਿੱਚ 20 ਹਜ਼ਾਰ ਸਕੂਲ ਖੰਡਰ ਦੇ ਕੇ ਗਏ ਹਨ।

1055/Manika Rani/Monika sharma

1100/Gurpreet kaur

**ਮਾਣਯੋਗ ਸਪੀਕਰ**: ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

## WRITTEN ANSWERS TO STARRED QUESTIONS UNDER RULE 38

## ਸਕੂਲਾਂ ਵਿੱਚ ਬੱਚਿਆਂ ਦੀਆਂ ਅੱਖਾਂ ਦਾ ਰੈਗੂਲਰ ਤੌਰ ਤੇ ਚੈੱਕਅਪ

*896. **ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** :

ੳ) ਕੀ ਅਪਥਾਲਮਿਕ ਅਫ਼ਸਰ ਰਾਜ ਦੇ ਸਕੂਲਾਂ ਵਿੱਚ ਬੱਚਿਆਂ ਦੀਆਂ ਅੱਖਾਂ ਦਾ ਰੈਗੂਲਰ ਤੌਰ ਤੇ ਚੈੱਕਅਪ ਕਰਦੇ ਹਨ ਜੇਕਰ ਅਜਿਹਾ ਹੋਵੇ ਤਾਂ ਕਿੰਨੇ ਸਮੇਂ ਬਾਅਦ ਚੈਕਿੰਗ ਕੀਤੀ ਜਾਂਦੀ ਹੈ ਤੇ ਸਾਲ, 2021 ਤੋਂ ਹੁਣ ਤੱਕ ਜ਼ਿਲ੍ਹੇਵਾਰ ਕਿੰਨੇ ਸਕੂਲਾਂ ਵਿੱਚ ਕਿੰਨੇ ਬੱਚਿਆਂ ਦੀਆਂ ਅੱਖਾਂ ਦੀ ਚੈਕਿੰਗ ਕੀਤੀ ਗਈ ਹੈ ਅਤੇ ਕਮਜ਼ੋਰ ਨਜ਼ਰ ਵਾਲੇ ਕਿੰਨੇ ਵਿਦਿਆਰਥੀਆਂ ਨੂੰ ਮੁਫ਼ਤ ਐਨਕਾਂ ਦਿੱਤੀਆਂ ਗਈਆਂ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਅਪਥਾਲਮਿਕ ਅਫ਼ਸਰਾਂ ਦੀਆਂ ਰਾਜ ਵਿੱਚ ਕੁੱਲ ਕਿੰਨੀਆਂ ਮਨਜੂਰਸ਼ੁਦਾ ਅਸਾਮੀਆਂ ਹਨ ਤੇ ਇਨ੍ਹਾਂ ਅਸਾਮੀਆਂ ਵਿੱਚੋਂ ਕਿੰਨੀਆਂ ਅਸਾਮੀਆਂ ਖਾਲੀ ਹਨ, ਖਾਲੀ ਅਸਾਮੀਆਂ, ਜੇਕਰ ਹੋਣ ਤਾਂ, ਇਨ੍ਹਾਂ ਨੂੰ ਖਾਲੀ ਰੱਖਣ ਦੇ ਕੀ ਕਾਰਨ ਹਨ ਅਤੇ ਇਨ੍ਹਾਂ ਖਾਲੀ ਅਸਾਮੀਆਂ ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ?

**ਡਾਕਟਰ ਬਲਬੀਰ ਸਿੰਘ:** ਸ਼੍ਰੀਮਾਨ ਜੀ,

ੳ) ਹਾਂ ਜੀ ਸਿਹਤ ਵਿਭਾਗ ਪੰਜਾਬ ਵੱਲੋਂ ਰਾਸ਼ਟਰੀ ਬਾਲ ਸਵਾਸਥਕਾਰੀ ਕ੍ਰਮ (ਆਰ.ਬੀ.ਐਸ.ਕੇ.) ਦੇ ਅਧੀਨ ਮੋਬਾਇਲ ਟੀਮਾਂ ਵੱਲੋਂ 6 ਤੋਂ 18 ਸਾਲਾਂ ਤੱਕ ਦੇ ਸਰਕਾਰੀ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਸਕੂਲਾਂ ਵਿੱਚ ਪੜਦੇ ਵਿਦਿਆਰਥੀਆਂ ਦੀ ਸਾਲ ਵਿੱਚ ਇੱਕ ਵਾਰੀ ਵਿਜਨ ਇੰਮਪੇਅਰਮੈਂਟ ਸਕਰੀਨਿੰਗ ਕੀਤੀ ਜਾਂਦੀ ਹੈ। ਸਾਲ 2021 ਤੋਂ ਅਕਤੂਬਰ 2023 ਤੱਕ ਸਿਹਤ ਵਿਭਾਗ ਵੱਲੋਂ 54,718 ਬੱਚਿਆਂ ਦੀ ਸਕਰੀਨਿੰਗ ਕਰਕੇ ਰੈਫ਼ਰ ਕੀਤਾ ਗਿਆ ਹੈ ਜਿਨ੍ਹਾਂ ਦੀ ਜ਼ਿਲ੍ਹਾਵਾਰ ਡਿਟੇਲ ਨਾਲ **ਅਨੁਲੱਗ "ੳ"** ਤੇ ਨੱਥੀ ਹੈ ਅਤੇ ਉਨ੍ਹਾਂ ਵਿੱਚੋਂ ਕਮਜ਼ੋਰ ਨਜ਼ਰ ਵਾਲੇ ਵਿਦਿਆਰਥੀਆਂ ਨੂੰ ਨੈਸ਼ਨਲ ਪ੍ਰੋਗਰਾਮ ਫ਼ਾਰ ਕੰਟਰੋਲ ਆਫ਼ ਬਲਾਂਈਡਨੈਸ ਅਧੀਨ ਲੋੜ ਅਨੁਸਾਰ ਐਨਕਾਂ ਮੁਹੱਈਆ ਕਰਵਾਈਆਂ ਜਾਂਦੀਆਂ ਹਨ। ਸਾਲ 2021 ਤੋਂ ਹੁਣ ਤੱਕ ਚੈੱਕਅਪ ਦੌਰਾਨ ਪਾਏ ਗਏ ਕਮਜ਼ੋਰ ਨਜ਼ਰ ਵਾਲੇ 20,933 ਵਿਦਿਆਰਥੀਆਂ ਨੂੰ ਐਨਕਾਂ ਮੁਹੱਈਆ ਕਰਵਾਈਆਂ ਗਈਆਂ ਹਨ, ਜਿਨ੍ਹਾਂ ਦੀ ਜ਼ਿਲ੍ਹਾਵਾਰ ਡਿਟੇਲ ਨਾਲ **ਅਨੁਲੱਗ "ਅ"** ਤੇ ਨੱਥੀ ਹੈ।

ਅ) ਲੜੀ ਨੰ (ਅ) ਦੇ ਸਬੰਧ ਵਿਚ ਦੱਸਿਆ ਜਾਂਦਾ ਹੈ ਕਿ ਸਿਹਤ ਵਿਭਾਗ, ਪੰਜਾਬ ਅਧੀਨ ਅਪਥਾਲਮਿਕ ਅਫ਼ਸਰਾਂ ਦੀਆਂ ਰੈਗੂਲਰ 221 ਅਸਾਮੀਆਂ ਮਨਜੂਰਸ਼ੁਦਾ ਹਨ, ਇਨ੍ਹਾਂ ਵਿੱਚੋ 110 ਅਸਾਮੀਆਂ ਖਾਲ੍ਹੀ ਹਨ, ਜਿਨ੍ਹਾਂ ਵਿੱਚੋ 83 ਅਸਾਮੀਆਂ ਦੀ ਭਰਤੀ ਕਰਨ ਲਈ ਕੇਸ ਬਾਬਾ ਫਰੀਦ ਯੂਨੀਵਰਸਿਟੀ ਨੂੰ ਡੀ.ਐਚ.ਐਸ.ਦੇ ਪੱਤਰ ਮਿਤੀ 28-09-2023 ਰਾਹੀਂ ਭੇਜਿਆ ਜਾ ਚੁੱਕਿਆ ਹੈ ਅਤੇ ਇਹ ਅਸਾਮੀਆਂ ਜਲਦ ਹੀ ਸਿੱਧੀ ਭਰਤੀ

ਰਾਹੀਂ ਭਰ ਲਈਆਂ ਜਾਣਗੀਆਂ। ਇਸ ਤੋਂ ਇਲਾਵਾ ਬਾਕੀ ਦੀਆਂ ਖਾਲ੍ਹੀ ਅਸਾਮੀਆਂ ਨੂੰ ਵੀ ਜਲਦੀ ਤੋਂ ਜਲਦੀ ਭਰਨ ਸਬੰਧੀ ਵਿਭਾਗ ਵਲੋਂ ਉਪਰਾਲੇ ਕੀਤੇ ਜਾ ਰਹੇ ਹਨ।

**ਅਨੁਲੱਗ-"ੳ"**

ਸਾਲ 2021-22, 2022-23 ਅਤੇ 2023-24 ਤੋਂ ਅਕਤੂਬਰ 2023 ਤੱਕ ਸਕਰੀਨਿੰਗ ਉਪਰੰਤ ਰੈਫ਼ਰ ਕੀਤੇ ਵਿਦਿਆਰਥੀਆਂ ਦੀ ਸੂਚੀ:-

| ਲੜੀਨੰ: | ਜਿਲ੍ਹੇ ਦਾ ਨਾਮ | 2021-22 | 2022-23 | ਅਪ੍ਰੈਲ 2023 ਤੋਂ ਅਕਤੂਬਰ 2023 ਤੱਕ | ਕੁੱਲ ਜੋੜ |
|---|---|---|---|---|---|
| 1) | ਅੰਮ੍ਰਿਤਸਰ | 410 | 1172 | 1280 | 2862 |
| 2) | ਬਰਨਾਲਾ | 610 | 830 | 920 | 2360 |
| 3) | ਬਠਿੰਡਾ | 368 | 1821 | 552 | 2741 |
| 4) | ਫ਼ਰੀਦਕੋਟ | 223 | 1520 | 470 | 2213 |
| 5) | ਫ਼ਾਜ਼ਿਲਕਾ | 321 | 1925 | 531 | 2777 |
| 6) | ਫ਼ਤਿਹਗੜ੍ਹ ਸਾਹਿਬ | 64 | 870 | 587 | 1521 |
| 7) | ਫ਼ਿਰੋਜ਼ਪੁਰ | 470 | 1815 | 634 | 2919 |
| 8) | ਗੁਰਦਾਸਪੁਰ | 323 | 2235 | 343 | 2901 |
| 9) | ਹੁਸ਼ਿਆਰਪੁਰ | 560 | 2360 | 919 | 3839 |
| 10) | ਜਲੰਧਰ | 370 | 2113 | 521 | 3004 |
| 11) | ਕਪੂਰਥਲਾ | 348 | 1860 | 320 | 2528 |
| 12) | ਲੁਧਿਆਣਾ | 580 | 2590 | 173 | 3343 |
| 13) | ਮਾਨਸਾ | 460 | 1625 | 432 | 2517 |
| 14) | ਮੋਗਾ | 224 | 1515 | 552 | 2291 |
| 15) | ਸ਼੍ਰੀ ਮੁਕਤਸਰ ਸਾਹਿਬ | 390 | 1111 | 330 | 1831 |
| 16) | ਮਲੇਰਕੋਟਲਾ | 50 | 520 | 89 | 659 |
| 17) | ਸ਼ਹੀਦ ਭਗਤ ਸਿੰਘ ਨਗਰ | 310 | 965 | 475 | 1750 |
| 18) | ਪਠਾਨਕੋਟ | 339 | 1424 | 390 | 2153 |
| 19) | ਪਟਿਆਲਾ | 279 | 1621 | 270 | 2170 |

| | | | | | |
|---|---|---|---|---|---|
| 20) | ਰੂਪਨਗਰ | 241 | 1414 | 521 | 2176 |
| 21) | ਸੰਗਰੂਰ | 235 | 720 | 330 | 1285 |
| 22) | ਮੁਹਾਲੀ | 366 | 830 | 543 | 1739 |
| 23) | ਤਰਨਤਾਰਨ | 440 | 1718 | 981 | 3139 |
| | ਜੋੜ | 7981 | 34574 | 12163 | 54718 |

**ਅਨੁਲੱਗ-"ਅ"**

ਸਾਲ 2021-22,2022-23 ਅਤੇ 2023-24 ਤੋਂ ਅਕਤੂਬਰ 2023 ਤੱਕ ਐਨਕਾਂ ਦੀ ਵੰਡ ਦੀ ਸੂਚੀ:-

| ਲੜੀਨੰ: | ਜ਼ਿਲ੍ਹੇ ਦਾ ਨਾਮ | 2021-22 | 2022-23 | ਅਪ੍ਰੈਲ 2023 ਤੋਂ ਅਕਤੂਬਰ 2023 ਤੱਕ | ਕੁੱਲ ਜੋੜ |
|---|---|---|---|---|---|
| 1) | ਅੰਮ੍ਰਿਤਸਰ | 62 | 682 | 506 | 1250 |
| 2) | ਬਰਨਾਲਾ | 161 | 512 | 145 | 818 |
| 3) | ਬਠਿੰਡਾ | 0 | 578 | 246 | 824 |
| 4) | ਫ਼ਰੀਦਕੋਟ | 46 | 329 | 264 | 639 |
| 5) | ਫ਼ਾਜ਼ਿਲਕਾ | 0 | 476 | 215 | 691 |
| 6) | ਫ਼ਤਿਹਗੜ੍ਹ ਸਾਹਿਬ | 0 | 615 | 47 | 662 |
| 7) | ਫ਼ਿਰੋਜ਼ਪੁਰ | 0 | 188 | 122 | 310 |
| 8) | ਗੁਰਦਾਸਪੁਰ | 0 | 195 | 57 | 252 |
| 9) | ਹੁਸ਼ਿਆਰਪੁਰ | 0 | 315 | 253 | 568 |
| 10) | ਜਲੰਧਰ | 0 | 587 | 665 | 1252 |
| 11) | ਕਪੂਰਥਲਾ | 70 | 30 | 136 | 236 |
| 12) | ਲੁਧਿਆਣਾ | 127 | 2311 | 1417 | 3855 |
| 13) | ਮਾਨਸਾ | 0 | 25 | 16 | 41 |
| 14) | ਮੋਗਾ | 80 | 564 | 301 | 945 |
| 15) | ਸ਼੍ਰੀ ਮੁਕਤਸਰ ਸਾਹਿਬ | 122 | 560 | 138 | 820 |
| 16) | ਮਲੇਰਕੋਟਲਾ | 0 | 0 | 0 | 0 |
| 17) | ਸ਼ਹੀਦ ਭਗਤ ਸਿੰਘ ਨਗਰ | 0 | 161 | 0 | 161 |
| 18) | ਪਠਾਨਕੋਟ | 12 | 373 | 142 | 527 |

| | | | | | |
|---|---|---|---|---|---|
| 19) | ਪਟਿਆਲਾ | 811 | 1599 | 1071 | 3481 |
| 20) | ਰੂਪਨਗਰ | 521 | 707 | 529 | 1757 |
| 21) | ਸੰਗਰੂਰ | 193 | 454 | 216 | 863 |
| 22) | ਮੁਹਾਲੀ | 235 | 278 | 202 | 715 |
| 23) | ਤਰਨਤਾਰਨ | 44 | 222 | 0 | 266 |
| | ਜੋੜ | 2484 | 11761 | 6688 | 20933 |

## ਜਲੰਧਰ - ਅੰਮ੍ਰਿਤਸਰ ਹਾਈਵੇਅ ਤੇ ਸਥਿਤ ਬੇਅੰਤ ਸਿੰਘ ਪਾਰਕ ਦੇ ਨਜਾਇਜ਼ ਕਬਜ਼ੇ ਨੂੰ ਖਾਲੀ ਕਰਵਾਉਣਾ

***901. ਸ੍ਰੀ ਅਵਤਾਰ ਸਿੰਘ ਜੂਨੀਅਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

ੳ) ਕੀ ਇਹ ਠੀਕ ਹੈ ਕਿ ਫੋਕਲ ਪੁਆਇੰਟ ਜਲੰਧਰ ਦੇ ਬਾਹਰ ਜਲੰਧਰ-ਅੰਮ੍ਰਿਤਸਰ ਹਾਈਵੇਅ, ਤੇ ਸਥਿਤ ਬੇਅੰਤ ਸਿੰਘ ਪਾਰਕ ਦੇ ਪੁਨਰ- ਸਥਾਪਨ/ਮੁੜ- ਪਲਾਂਟੇਸ਼ਨ ਵਿਭਾਗ ਵਲੋਂ ਕੀਤੀ ਗਈ ਸੀ;

ਅ) ਕੀ ਉਪਰੋਕਤ ਦਰਸਾਏ ਪਾਰਕ ਦਾ ਇੱਕ ਹਿੱਸਾ ਸਟਰੀਟ ਵਿਕਰੇਤਾਵਾਂ ਦੇ ਨਜਾਇਜ਼ ਕਬਜ਼ੇ ਹੇਠ ਹੈ; ਜੇਕਰ ਅਜਿਹਾ ਹੋਵੇ ਤਾਂ ਉਪਰੋਕਤ ਦਰਸਾਏ ਗ੍ਰੀਨ ਏਰੀਆ/ਪਾਰਕ ਨੂੰ ਖਾਲੀ ਕਰਵਾਉਣ ਲਈ ਕੀ ਕਦਮ ਚੁੱਕੇ ਗਏ ਹਨ ?

**ਸਰਦਾਰ ਬਲਕਾਰ ਸਿੰਘ:**

ੳ) ਹਾਂ ਜੀ । ਬੇਅੰਤ ਸਿੰਘ ਪਾਰਕ ਦੀ ਰਿਸਟੋਰੇਸ਼ਨ/ ਰੀਪਲਾਂਟੇਸ਼ਨ ਦਾ ਕੰਮ ਨਗਰ ਨਿਗਮ, ਜਲੰਧਰ ਵਲੋਂ ਕੀਤਾ ਗਿਆ ਹੈ।

ਅ) ਨਹੀਂ ਜੀ । ਇਸ ਪਾਰਕ ਦੇ ਜਿਸ ਹਿੱਸੇ ਵਿਚ ਸਟਰੀਟ ਵੈਂਡਰਜ਼ ਬੈਠੇ ਹਨ ਉਹ ਜਗ੍ਹਾ ਵੈਡਿੰਗ ਜੋਨ ਨੋਟੀਫਾਈਡ ਹੈ

---

## ਰਾਜ ਵਿੱਚ ਸਾਲ 2021-22 ਦੌਰਾਨ ਅੱਪ-ਗ੍ਰੇਡ ਕੀਤੇ ਸਕੂਲਾਂ ਵਿੱਚੋਂ ਡਾਊਨਗ੍ਰੇਡ/ ਫੰਕਸ਼ਨਲ ਹੋ ਚੁੱਕੇ ਸਕੂਲਾਂ ਦੇ ਵੇਰਵੇ

***900. ਸਰਦਾਰ ਪ੍ਰਤਾਪ ਸਿੰਘ ਬਾਜਵਾ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ -

ੳ) ਪੰਜਾਬ ਰਾਜ ਵਿੱਚ ਸਾਲ 2021-22 ਦੌਰਾਨ ਅੱਪ-ਗ੍ਰੇਡ ਕੀਤੇ ਗਏ ਸਕੂਲਾਂ ਵਿੱਚੋਂ ਹੁਣ ਤੱਕ ਕਿੰਨੇ ਸਕੂਲ ਡਾਊਨਗ੍ਰੇਡ /ਫੰਕਸ਼ਨਲ ਹੋ ਚੁੱਕੇ ਹੈ, ਵੇਰਵੇ ਦਿੱਤੇ ਜਾਣ;

ਅ) ਇਹਨਾਂ ਅੱਪ-ਗ੍ਰੇਡ ਹੋਏ ਸਕੂਲਾਂ ਨੂੰ ਡਾਊਨਗ੍ਰੇਡ ਕਰਦੇ ਸਮੇਂ ਸਰਕਾਰ ਵੱਲੋਂ ਕੀ ਨੀਤੀ ਅਖਤਿਆਰ ਕੀਤੀ ਗਈ ਹੈ;

ੲ) ਜ਼ਿਲ੍ਹਾ ਗੁਰਦਾਸਪੁਰ ਦੇ ਅੱਪ-ਗ੍ਰੇਡ ਹੋਏ ਸਕੂਲਾਂ ਵਿੱਚੋਂ ਕਿੰਨੇ ਸਕੂਲ ਫੰਕਸ਼ਨਲ/ਡਾਊਨਗ੍ਰੇਡ ਕੀਤੇ ਗਏ ਹਨ, ਵੇਰਵੇ ਸਹਿਤ ਦੱਸਿਆ ਜਾਵੇ?

**ਸਰਦਾਰ ਹਰਜੋਤ ਸਿੰਘ ਬੈਂਸ:**

ੳ) ਪੰਜਾਬ ਰਾਜ ਵਿੱਚ ਸਾਲ 2021-22 ਦੌਰਾਨ ਅਪਗ੍ਰੇਡ ਕੀਤੇ ਗਏ ਸਕੂਲਾਂ ਵਿੱਚੋਂ 303 ਸਕੂਲ ਡਾਊਨਗ੍ਰੇਡ /31 ਸਕੂਲ ਫੰਕਸ਼ਨਲ ਹੋ ਚੁੱਕੇ ਹਨ। ਸਕੂਲਾਂ ਦੇ ਵੇਰਵੇ **ਅਨੁਲੱਗ 'ੳ'*** ਤੇ ਨੱਥੀ ਹਨ।

ਅ) ਇਨ੍ਹਾਂ ਅੱਪ-ਗ੍ਰੇਡ ਹੋਏ ਸਕੂਲਾਂ ਵਿੱਚ ਹਾਲ ਦੀ ਘੜੀ ਸਕੂਲਾਂ ਨੂੰ ਅਪਗ੍ਰੇਡ ਕਰਨ ਲਈ ਮਿਤੀ 23-04-2018 ਦੀ ਪਾਲਿਸੀ ਵਿੱਚ ਦਰਜ ਸ਼ਰਤਾਂ ਅਨੁਸਾਰ ਵਿਦਿਆਰਥੀਆਂ ਦੀ ਗਿਣਤੀ, ਜਮਾਤੀ ਕਮਰੇ, ਸਕੂਲੀ ਰਕਬਾ ਤੇ ਲੋੜੀਂਦਾ ਇਨਫਰਾਸਟਰਕਚਰ ਘੱਟ ਹੋਣ ਕਾਰਨ ਡਾਊਨਗ੍ਰੇਡ ਕੀਤਾ ਗਿਆ ਹੈ।

ੲ) ਜ਼ਿਲ੍ਹਾ ਗੁਰਦਾਸਪੁਰ ਦੇ ਅੱਪ-ਗ੍ਰੇਡ ਹੋਏ ਸਕੂਲਾਂ ਵਿੱਚੋਂ ਕੋਈ ਵੀ ਸਕੂਲ ਲੜੀ ***ਨੰਬਰ 'ਅ'*** ਤੇ ਦਰਸਾਏ ਅਨੁਸਾਰ ਪਾਲਿਸੀ ਦੀਆਂ ਸ਼ਰਤਾਂ ਪੂਰੀਆਂ ਨਹੀਂ ਕਰਦਾ ਸੀ। ਇਸ ਲਈ 11 ਸਕੂਲਾਂ ਨੂੰ ਹਾਲ ਦੀ ਘੜੀ

* Placed in Revisor Branch.

ਡਾਊਨਗ੍ਰੇਡ ਕੀਤਾ ਗਿਆ ਹੈ ਅਤੇ ਇਨ੍ਹਾਂ ਵਿੱਚੋਂ ਪਾਲਿਸੀ ਦੀਆਂ ਸ਼ਰਤਾਂ ਪੂਰੀਆਂ ਨਾ ਕਰਨ ਕਾਰਨ ਕੋਈ ਵੀ ਸਕੂਲ ਫੰਕਸ਼ਨਲ ਨਹੀਂ ਕੀਤਾ ਗਿਆ।

----------------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ : 889**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

------

## MATTERS RAISED DURING ZERO HOUR

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ):** ਸਰ, ਮੇਰੀ ਇੱਕ ਬੇਨਤੀ ਹੈ ਕਿ ਸਾਡੇ ਛੋਟੇ ਵੀਰ ਸਾਡੇ ਮੰਤਰੀ ਸਾਹਿਬ ਨੇ 2 ਹਾਓਸ ਕਮੇਟੀਜ਼ ਮਾਈਨਿੰਗ ਅਤੇ ਸਕੂਲ ਆਫ ਐਮੀਨੈਂਸ ਦੀ ਗੁਜ਼ਾਰਿਸ਼ ਕੀਤੀ ਹੈ। ਕਿਰਪਾ ਕਰਕੇ ਇਹ ਕਰ ਦਿਓ। When the Minister himself is putting in a request and the opposition also seeks the same then what is the problem? ਤੁਸੀਂ ਮਾਈਨਿੰਗ ਦੀ ਹਾਊਸ ਕਮੇਟੀ ਬਣਾਉ। ਇੱਕ ਸਕੂਲ ਆਫ ਐਮੀਨੈਂਸ ਦੀ ਵੀ ਬਣਾਉ। We will all visit. ਇਹ ਬਹੁਤ ਚੰਗੀ ਗੱਲ ਹੈ। ਇਸ ਨਾਲ ਸਾਰੇ ਖਦਸ਼ੇ ਦੂਰ ਹੋ ਜਾਣਗੇ। Even the Minister himself is accepting this. ਹੁਣ ਮੈਂ ਜ਼ੀਰੋ ਆਵਰ ਦੇ ਮੈਟਰ ਦੀ ਗੱਲ ਕਰਦਾ ਹਾਂ। ਇਹ ਮੁੱਦਾ ਸਾਰਿਆਂ ਨਾਲੋਂ ਜ਼ਰੂਰੀ ਹੈ। ਸਾਡੇ ਫਾਇਨਾਂਸ ਮਨਿਸਟਰ ਵੀ ਆ ਗਏ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੇ ਕੋਲ ਸਾਡੇ ਲੱਖਾਂ ਸਰਕਾਰੀ ਮੁਲਾਜ਼ਮ ਹਨ। ਸਰਕਾਰੀ ਮੁਲਾਜ਼ਮਾਂ ਵਾਸਤੇ ਪਿਛਲੇ ਨਵੰਬਰ ਵਿੱਚ ਮੌਜੂਦਾ ਸਰਕਾਰ ਨੇ ਅਤੇ ਸਾਡੇ ਫਾਇਨਾਂਸ ਮਨਿਸਟਰ ਸਾਹਿਬ ਨੇ Old Pension Scheme ਦਾ ਐਲਾਨ ਕਰ ਦਿੱਤਾ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਕੀਮ ਕਦੋਂ ਤੱਕ ਇੰਪਲੀਮੈਂਟ ਹੋਵੇਗੀ। ਮੈਨੂੰ ਇਸ ਗੱਲ ਦਾ ਮਾਣ ਹੈ ਕਿ ਸਾਡੀ ਪਾਰਟੀ ਦੀਆ ਤਿੰਨ ਜਗ੍ਹਾ ਗੌਰਮਿੰਟਜ਼ ਹਨ। ਹਿਮਾਚਲ ਪਰਦੇਸ਼ ਵਿੱਚ ਅਸੀਂ ਮਈ ਵਿੱਚ ਆਏ ਹਾਂ। ਉਸ ਤੋਂ ਬਾਅਦ ਅਸੀਂ Old Pension Scheme ਲਾਗੂ ਵੀ ਕਰ ਦਿੱਤੀ। ਛੱਤੀਸਗੜ੍ਹ ਵਿੱਚ ਵੀ ਕਰ ਦਿੱਤੀ। ਰਾਜਸਥਾਨ ਵਿੱਚ ਵੀ ਕਰ ਦਿੱਤੀ। ਸਾਰੇ ਇੰਪਲਾਈਜ਼ ਨੇ ਮੈਨੂੰ ਕੱਲ ਬੁਲਾਇਆ ਜਿਹੜੇ ਤੁਹਾਨੂੰ ਵੀ ਚਾਹ ਪਾਣੀ ਪਿਲਾਉਂਦੇ ਸਨ। ਚੀਫ ਮਨਿਸਟਰ ਸਾਹਿਬ ਨੂੰ ਵੀ ਪਿਲਾਉਂਦੇ ਸਨ। ਕੈਬਨਿਟ ਮਨਿਸਟਰਜ਼ ਅਤੇ ਬਿਊਰੋਕਰੇਟਸ ਨੂੰ ਵੀ ਪਿਲਾਉਂਦੇ ਰਹੇ। ਹਜ਼ਾਰਾਂ ਦੀ ਤਾਦਾਦ ਵਿੱਚ ਸਕੱਤਰੇਤ ਵਿਖੇ ਮੁਲਾਜ਼ਮ ਇਕੱਠੇ ਹੋਏ ਸਨ। ਉਨ੍ਹਾਂ ਨੇ ਮੈਨੂੰ ਇੱਕ ਗੱਲ ਕਹੀ ਕਿ ਸਾਰੇ ਸਾਡੇ ਵੀਰਾਂ ਨੇ ਘਰਾਂ ਵਿੱਚ

ਦੀਵਾਲੀਆਂ ਲੈ ਲਈਆਂ ਅਤੇ ਮਨਾ ਲਈਆਂ। ਉਨ੍ਹਾਂ ਨੇ ਕਿਹਾ ਕਿ ਸਾਨੂੰ ਦੱਸੋ ਕਿ ਸਾਡੇ ਨਾਲ ਇੰਨਾ ਵੱਡਾ ਮਤਭੇਦ ਕਿਉਂ ਕੀਤਾ ਗਿਆ ਹੈ। ਸੈਂਟਰ ਵਾਲਿਆਂ ਨੂੰ 46% ਡੀ.ਏ. ਮਿਲਦੀ ਹੈ। ਸਾਨੂੰ 34% ਮਿਲਿਆ। ਪਿਛਲੇ ਸਾਲ ਜਨਵਰੀ ਦਾ 4% ਡੀ.ਏ. ਪੰਜਾਬ ਦੇ ਸਾਰੇ ਸਰਕਾਰੀ ਮੁਲਾਜ਼ਮਾਂ ਦਾ ਰਹਿੰਦਾ ਹੈ। ਜੁਲਾਈ ਦਾ 4% ਵੀ ਰਹਿੰਦਾ ਹੈ।

**ਮਾਣਯੋਗ ਸਪੀਕਰ**: ਕਨਕਲੂਡ ਕਰੋ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਤੁਸੀਂ ਪਹਿਲਾਂ ਮੰਤਰੀ ਸਾਹਿਬ ਨੂੰ ਇੰਨਾ ਸਮਾਂ ਦੇ ਦਿੱਤਾ। ਅਨਇਜ਼ੀਨੈਸ ਕਿਉਂ ਕਰੀਏਟ ਕਰ ਰਹੇ ਹੋ। ਸੱਚਾਈ ਵਿੱਚ ਅਨਇਜ਼ੀਨੈਸ ਨਹੀਂ ਹੋਣੀ ਚਾਹੀਦੀ। ਇਹ ਮੁਲਾਜ਼ਮਾਂ ਦੀਆਂ ਆਸਾਂ ਉਮੀਦਾਂ ਹਨ। ਇਹ ਜਿੰਨੇ ਵੀ ਬੈਠੇ ਹਨ ਇਹ ਸਾਰੇ ਤੁਹਾਡੇ ਥੱਲੇ ਬੈਠੇ ਹਨ। ਤੁਹਾਡੇ ਆਲੇ ਦੁਆਲੇ ਸਾਡੀ ਸਕਿਓਰਟੀ ਬੈਠੀ ਹੈ। ਇਹ ਸਾਨੂੰ ਸਕਿਓਰ ਕਰਦੀ ਹੈ। ਉਹ ਵੀ ਸਾਨੂੰ ਬਾਹਰ ਕਹਿੰਦੇ ਹਨ ਕਿ ਸਾਡੀ ਤਾਂ ਕੋਈ ਗੱਲ ਕਰੋ। ਅਸੀਂ ਤੁਹਾਡੀ ਸੇਵਾ ਕਰਦੇ ਹਾਂ। ਅਸੀਂ ਸਰਕਾਰ ਦੀ ਸੇਵਾ ਕਰਦੇ ਹਾਂ। ਤੁਸੀਂ ਕਦੋਂ ਤੱਕ ਡੀ.ਏ. ਦੇਵੋਗੇ। ਉਨ੍ਹਾਂ ਦਾ 12% ਡੀ.ਏ. ਰਹਿੰਦਾ ਹੈ। Old Pension Scheme ਤੁਸੀਂ ਖੁਦ ਐਲਾਨੀ ਹੈ। ਮੇਰੇ ਕੋਲ ਇੱਥੇ ਕੇਜਰੀਵਾਲ ਸਾਹਿਬ ਦੀ ਵੀ ਸਟੇਟਮੈਂਟ ਹੈ। ਉਨ੍ਹਾਂ ਨੇ ਕਿਹਾ ਹੈ ਕਿ I principally agree with the Old Pension Scheme. ਮੈਂ ਚਾਹੁੰਦਾ ਹਾਂ ਕਿ ਇਸੇ ਸਦਨ ਵਿੱਚ ਫਾਇਨਾਂਸ ਮਨਿਸਟਰ ਸਾਹਿਬ ਜਵਾਬ ਦੇਣ ਕਿ Old Pension Scheme ਕਦੋਂ ਤੋਂ ਲਾਗੂ ਹੋਵੇਗੀ। ਇੰਪਲਾਈਜ਼ ਦਾ ਜਿਹੜਾ 12% ਡੀ.ਏ. ਹੈ ਇਹ ਕਦੋਂ ਤੱਕ ਪੂਰਾ ਕੀਤਾ ਜਾਵੇਗਾ। ਪੈਸਿਆਂ ਦੀ ਤਾਂ ਕੋਈ ਕਮੀ ਨਹੀਂ ਹੈ। ਤੁਸੀਂ ਕੱਲ ਹੀ ਦੱਸਿਆ ਸੀ ਕਿ we are mopping up a lot of money through GST returns. ਪੈਸਿਆਂ ਦੀ ਕੋਈ ਕਮੀ ਨਹੀਂ ਹੈ। ਉਹ ਕਹਿੰਦੇ ਕਿ ਅਸੀਂ ਪਹਿਲਾਂ ਸੋਚਿਆ ਕਿ ਦੀਵਾਲੀ ਤੇ ਦੇਣਗੇ, ਫਿਰ ਗੁਰਪੁਰਬ ਆਇਆ ਫਿਰ ਸੋਚਿਆ ਕਿ ਗੁਰਪੁਰਬ ਤੇ ਦੇਣਗੇ। ਦੀਵਾਲੀ ਟੱਪ ਗਈ ਅਤੇ ਗੁਰਪੁਰਬ ਵੀ ਟੱਪ ਗਿਆ। ਮੰਤਰੀ ਸਾਹਿਬ ਬੈਠੇ ਹਨ ਇਨ੍ਹਾਂ ਤੋਂ ਜਵਾਬ ਦਿਵਾ ਦਿਓ।

**ਮਾਣਯੋਗ ਸਪੀਕਰ**: ਤੁਹਾਡੀ ਗੱਲ ਆ ਗਈ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ**: ਜਿਹੜੀ ਗੱਲ ਤੁਹਾਨੂੰ ਫਿੱਟ ਨਹੀਂ ਬੈਠਦੀ ਤੁਸੀਂ ਉਸ ਦਾ ਜਵਾਬ ਨਹੀਂ ਦਿੰਦੇ।

**ਮਾਣਯੋਗ ਸਪੀਕਰ**: ਬਾਜਵਾ ਜੀ, ਜ਼ੀਰੋ ਆਵਰ ਵਿੱਚ ਜਵਾਬ ਨਹੀਂ ਹੁੰਦਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ**: ਸਰ, ਕੱਲ ਦੇ ਜ਼ੀਰੋ ਆਵਰ ਵਿੱਚ ਤੁਸੀਂ ਮਨਿਸਟਰਜ਼ ਨੂੰ ਬਕਾਇਦਾ ਤੌਰ ਤੇ ਜਵਾਬ ਦੇਣ ਦਾ ਮੌਕਾ ਦਿੱਤਾ ਹੈ। ਜਿੱਥੇ ਤੁਹਾਨੂੰ ਕੰਮ ਫਿੱਟ ਬੈਠਦਾ ਹੈ ਉੱਥੇ ਤੁਸੀਂ ਕਹਿ ਦਿੰਦੇ ਹੋ ਕਿ ਜਵਾਬ ਦੇਵੋ। ਜਿੱਥੇ ਤੁਹਾਡਾ ਮਨਿਸਟਰ ਜਵਾਬ ਨਹੀਂ ਦੇਣਾ ਚਾਹੁੰਦਾ ਉੱਥੇ ਤੁਸੀਂ ਕੁਝ ਨਹੀਂ ਕਹਿੰਦੇ। I also understand, I fully understand if you don't want to answer that is good enough.

**ਮਾਣਯੋਗ ਸਪੀਕਰ**: ਧੰਨਵਾਦ ਜੀ। ਹਾਂ ਜੀ, ਰੰਧਾਵਾ ਜੀ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ**: ਸਪੀਕਰ ਸਾਹਿਬ, ਧੰਨਵਾਦ ਜੀ।

ਮਾਣਯੋਗ ਸਪੀਕਰ: ਧੰਨਵਾਦ ਬਾਜਵਾ ਸਾਹਿਬ ਜੀ ਦਾ ਕਰੋ। (ਹਾਸਾ)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ (ਡੇਰਾ ਬਾਬਾ ਨਾਨਕ)** : ਮੈਂ ਤੁਹਾਡਾ ਧੰਨਵਾਦ ਕਰਾਂਗਾ । ਜਿਵੇਂ ਰਾਜਾ ਵੜਿੰਗ ਨੇ ਕਿਹਾ ਸੀ ਕਿ ਗਿਆਨੀ ਜ਼ੈਲ ਸਿੰਘ ਜੀ ਤਾਂ ਨਹੀਂ ਕਰ ਰਹੇ ਪਰ ਤੁਸੀਂ ਮੇਰੇ ਨਾਲ ਕਰ ਦਿੱਤੀ। ਮੇਰਾ ਪੁਰਾਣਾ ਪਿਆਰ ਤੁਸੀਂ ਵਿੱਚ ਲਿਆਂਦਾ।

1100/Gurpreet kaur/Shubham jain

1105/Rajneet Kaur

ਕਿਉਂਕਿ ਮੇਰੇ ਪਿਤਾ ਜੀ ਤੇ ਗਿਆਨੀ ਜੀ ਦਾ ਬਹੁਤ ਪਿਆਰ ਸੀ। (ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀ ਸੀਟ ਤੇ ਬੈਠੇ ਕੁਝ ਬੋਲ ਰਹੇ ਸਨ।) ਮੈਂ ਤਾਂ ਨਾਅਰਾ ਲਾਉਂਦਾ ਹੀ ਨਹੀਂ। ਕੱਲ੍ਹ ਮਾਣਯੋਗ ਹੈਲਥ ਮਨਿਸਟਰ ਸਾਹਿਬ ਨੇ ਹੈਲਥ ਦੇ ਉੱਪਰ ਬਹੁਤ ਵੱਡਾ ਲੈਕਚਰ ਦਿੱਤਾ ਸੀ । ਮੇਰੇ ਹਲਕੇ ਦੇ ਵਿੱਚ ਕਲਾਨੌਰ ਵਿਖੇ ਸ਼ਹੀਦ ਸੁਖਵਿੰਦਰ ਸਿੰਘ ਕਾਹਲੋਂ ਹਸਪਤਾਲ ਹੈ। ਉੱਥੇ ਪਰਸੋਂ ਰਾਤ ਨੂੰ ਲੋਪੇ ਪਿੰਡ ਦੀ ਇੱਕ ਲੇਡੀ ਗਈ ਪਰੰਤੂ ਉੱਥੇ ਕੋਈ ਡਾਕਟਰ ਨਹੀਂ ਸੀ, ਜਿਸ ਕਾਰਨ ਉਸਦੀ ਡੈੱਥ ਹੋ ਗਈ। ਅਗਲੇ ਦਿਨ ਸਵੇਰੇ 8 ਵਜੇ ਐਕਸੀਡੈਂਟ ਕੇਸ ਗਿਆ ਤੇ 10.30 ਵਜੇ ਤੱਕ ਉੱਥੇ ਕੋਈ ਡਾਕਟਰ ਨਹੀਂ ਸੀ। ਜਿਹੜਾ ਕਲਾਨੌਰ ਦਾ ਹਸਪਤਾਲ ਹੈ, ਉਹ ਬੀ.ਐਸ.ਐਫ. ਨਾਲ ਵੀ ਅਟੈਚ ਕੀਤਾ ਗਿਆ ਹੈ। ਜਿੰਨੇ ਵੀ ਬੀ.ਐਸ.ਐਫ. ਦੇ ਪੇਸ਼ੈਂਟ ਹੁੰਦੇ ਹਨ, ਉਹ ਵੀ ਕਲਾਨੌਰ ਹਸਪਤਾਲ ਦੇ ਵਿੱਚ ਜਾਂਦੇ ਹਨ। ਧਾਲੀਵਾਲ ਸਾਹਿਬ, ਤੁਹਾਨੂੰ ਵੀ ਇਸ ਗੱਲ ਦਾ ਪਤਾ ਹੋਣਾ ਹੈ ਕਿ ਤੁਹਾਡੇ ਹਲਕੇ ਦੇ ਵੀ ਜਿਹੜੇ Snake bite ਪੇਸ਼ੈਂਟ ਹਨ, ਉਹ ਵੀ ਇਸੇ ਹਸਪਤਾਲ ਵਿੱਚ ਆਉਂਦੇ ਹਨ। ਇਹ ਹਸਪਤਾਲ ਇੱਕ ਬਹੁਤ ਹੀ ਇੰਪਾਰਟੈਂਟ ਹੈ ਕਿਉਂਕਿ 40-40, 50-50 ਕਿਲੋਮੀਟਰ ਤੋਂ ਲੋਕ ਉਸੇ ਹਸਪਤਾਲ ਵਿੱਚ ਆਉਂਦੇ ਹਨ। ਸਾਲ 2021-22 ਵਿੱਚ ਤਕਰੀਬਨ 7 ਡਾਕਟਰ ਹੁੰਦੇ ਸਨ ਪਰੰਤੂ ਅੱਜ ਉੱਥੇ ਸਿਰਫ ਡੇਢ ਡਾਕਟਰ ਹੈ। ਡੇਢ ਕਿਉਂ ਕਹਿ ਰਿਹਾ ਹਾਂ? ਮੈਂ

ਡੇਢ ਡਾਕਟਰ ਇਸ ਕਰਕੇ ਕਿਹਾ ਹੈ ਕਿਉਂਕਿ ਇੱਕ ਪੂਰਾ ਡਾਕਟਰ ਹੈ ਤੇ ਇੱਕ ਸੁਖਜੀਤ ਸਿੰਘ ਨਾਮ ਦਾ ਮੈਡੀਕਲ ਸਪੈਸ਼ਲਿਸਟ ਤਿੰਨ ਦਿਨ ਲਈ ਉੱਥੇ ਆਉਂਦਾ ਹੈ। ਤੁਸੀਂ ਕਹਿ ਦਿੰਦੇ ਹੋ ਕਿ ਅਸੀਂ ਕੁਝ ਕੀਤਾ ਨਹੀਂ ਹੈ, ਸ਼ਾਇਦ ਅਸੀਂ ਇਸੇ ਕਰਕੇ ਇੱਧਰਲੇ ਪਾਸੇ ਬੈਠੇ ਹਾਂ ਕਿ ਅਸੀਂ ਕੁਝ ਕੀਤਾ ਨਹੀਂ ਹੈ। ਸਾਡੇ ਵੇਲੇ ਉੱਥੇ 35 ਤੋਂ 40 ਸੀਜ਼ੇਰੀਅਨ ਆਪਰੇਸ਼ਨ ਹੁੰਦੇ ਸੀ ਤੇ 50 ਤੋਂ 70 ਤੱਕ ਨਾਰਮਲ ਡਿਲਵਿਰੀ ਤੇ ਬਾਕੀ ਆਪਰੇਸ਼ਨ ਹੁੰਦੇ ਸਨ। ਮੈਂ ਤੁਹਾਨੂੰ ਇਸ ਕਰਕੇ ਕਿਹਾ ਹੈ ਕਿ ਇੱਕ ਇਹ ਹਸਪਤਾਲ ਅਤੇ ਦੂਜਾ ਧਿਆਨਪੁਰ ਦਾ ਹਸਪਤਾਲ, ਇਹ ਸਭ ਤੋਂ ਪੁਰਾਣਾ ਪ੍ਰਾਇਮਰੀ ਹੈਲਥ ਸੈਂਟਰ ਸੀ। ਉੱਥੇ ਵੀ ਡਾਕਟਰਾਂ ਦਾ ਬਹੁਤ ਮਾੜਾ ਹਾਲ ਹੈ।

**ਮਾਣਯੋਗ ਸਪੀਕਰ** : ਕਨਕਲੂਡ ਕਰੋ ਜੀ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਸਰ, ਇਹ ਪਬਲਿਕ ਦੇ ਨਾਲ ਜੁੜਿਆ ਹੋਇਆ ਮਸਲਾ ਹੈ। ਮੈਂ ਕੋਈ ਪੁਲੀਟੀਕਲ ਅਟੈਕ ਨਹੀਂ ਕਰ ਰਿਹਾ ਹਾਂ। ਇਹ ਲੋਕਾਂ ਲਈ ਹੈ, ਲੋਕਾਂ ਦਾ ਇਲਾਜ ਹੋ ਲੈਣ ਦਿਓ। ਤੁਸੀਂ ਤਾਂ ਆਪ ਲੋਕਾਂ ਦਾ ਇਲਾਜ ਕਰਨ ਲਈ ਤੁਰੇ ਫਿਰਦੇ ਹੋ।

**ਮਾਣਯੋਗ ਸਪੀਕਰ** : ਨਹੀਂ ਮੈਂ ਇਹ ਨਹੀਂ ਕਹਿ ਰਿਹਾ ਹਾਂ, ਤੁਸੀਂ ਗੱਲ ਕਰੋ। ਗੱਲਾਂ ਕਰਨ ਲਈ ਹੀ ਹਨ। ਆਪਾਂ ਸਾਰਿਆਂ ਨੂੰ ਹੀ ਸਮਾਂ ਦੇਣਾ ਹੈ। ਆਪਣੀ ਗੱਲ ਕੰਪਲੀਟ ਕਰੋ ਜੀ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਕੋਈ ਨਹੀਂ ਜੀ, ਬਾਕੀ ਇੱਕ ਅੱਧਾ ਮਿੰਟ ਘੱਟ ਕਰ ਲੈਣਗੇ। ਇਹ ਬਾਰਡਰ ਏਰੀਏ ਦੀ ਗੱਲ ਹੋ ਰਹੀ ਹੈ। ਅਸੀਂ ਤਾਂ ਡੈੱਡ ਐਂਡ ਤੇ ਬੈਠੇ ਹਾਂ। ਅਗਲੇ ਪਾਸ ਤਾਂ ਨਾਰੋਵਾਲ ਸ਼ੁਰੂ ਹੋ ਜਾਂਦਾ ਹੈ, ਉੱਥੇ ਤਾਂ ਕਿੱਥੇ ਅਸੀਂ ਪੇਸ਼ੈਂਟ ਲੈ ਜਾਵਾਂਗੇ? ਤੁਸੀਂ ਧਿਆਨਪੁਰ ਵਿਖੇ ਮੁਹੱਲਾ ਕਲੀਨਿਕ ਬਣਾ ਦਿੱਤੀ ਹੈ। ਮੈਂ ਕਲਾਨੌਰ ਹਸਪਤਾਲ ਵਿਖੇ ਕੋਈ ਢਾਈ ਕਰੋੜ ਰੁਪਏ ਦਾ ਐਮਰਜੈਂਸੀ ਵਾਰਡ ਸਟਾਰਟ ਕੀਤਾ ਸੀ। ਇਹ ਤਕਰੀਬਨ ਤਿੰਨ ਮਹੀਨੇ ਤੋਂ ਤਿਆਰ ਹੋ ਗਿਆ ਹੈ, ਮੰਨਿਆ ਤੁਸੀਂ ਮੈਨੂੰ ਨਹੀਂ ਲੈ ਕੇ ਜਾਣਾ, ਵੱਖਰੀ ਗੱਲ ਹੈ। ਕਿਰਪਾ ਕਰਕੇ ਤੁਸੀਂ ਆਪ ਕਿਸੇ ਦਿਨ ਉਸ ਦਾ ਫਾਊਂਡੇਸ਼ਨ ਸਟੋਨ ਰੱਖ ਆਇਓ। ਇਸ ਦੇ ਨਾਲ ਹੀ ਡੇਰਾ ਬਾਬਾ ਨਾਨਕ ਵਿਖੇ ਢਾਈ ਕਰੋੜ ਰੁਪਏ ਦਾ ਟਰੌਮਾ ਸੈਂਟਰ ਵੀ ਆਲਮੋਸਟ ਤਿਆਰ ਹੋ ਚੁੱਕਾ ਹੈ। ਮੈਂ ਇਹ ਗੱਲਾਂ ਇਸ ਕਰਕੇ ਕੀਤੀਆਂ ਹਨ ਕਿ ਸਾਡਾ ਏਰੀਆ ਡੈੱਡ ਐਂਡ ਹੈ, ਇਸ ਤੋਂ ਅੱਗੇ ਕੋਈ ਹਸਪਤਾਲ ਨਹੀਂ ਹੈ। ਉੱਥੇ ਹੀ ਲੋਕਾਂ ਨੂੰ ਆਉਣਾ ਪੈਣਾ ਹੈ, ਕਿਰਪਾ ਕਰਕੇ ਇਹ ਦੱਸਿਆ ਜਾਵੇ ਕਿ ਤਿੰਨੋਂ ਬਾਰਡਰ ਦੇ ਹਸਪਤਾਲਾਂ ਵਿੱਚ ਡਾਕਟਰ ਕਦੋਂ ਤੱਕ ਪੂਰੇ ਕੀਤੇ ਜਾਣਗੇ? ਬਾਕੀ ਗੱਲਾਂ ਮੈਂ ਤੁਹਾਨੂੰ ਬਾਅਦ ਵਿੱਚ ਪੁੱਛ ਲਵਾਂਗਾ।

**ਮਾਣਯੋਗ ਸਪੀਕਰ** : ਥੈਂਕ ਯੂ। ਸ਼੍ਰੀਮਤੀ ਨਰਿੰਦਰ ਕੌਰ ਭਰਾਜ।

**ਸ਼੍ਰੀਮਤੀ ਨਰਿੰਦਰ ਕੌਰ ਭਰਾਜ (ਸੰਗਰੂਰ)** : ਮਾਣਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ, ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ। ਕੱਲ੍ਹ ਵੀ ਹਾਊਸ ਵਿੱਚ ਜੰਮੂ ਕੱਟੜਾ ਐਕਸਪ੍ਰੈੱਸ ਵੇਅ ਬਾਰੇ ਗੱਲ ਹੋਈ ਸੀ। ਸਰ, ਪਿੱਛੇ ਜਿਹੇ ਅਸੀਂ ਹੜ੍ਹਾਂ ਦੀ ਮਾਰ ਦਾ ਸੰਤਾਪ ਵੀ ਝੱਲਿਆ ਹੈ। ਜਿੰਨੇ ਵੀ ਨੈਸ਼ਨਲ ਜਾਂ ਸਟੇਟ ਹਾਈਵੇਅਜ਼ ਹਨ, ਉਨ੍ਹਾਂ ਦੀ ਉੱਚਾਈ 14 ਤੋਂ 15 ਫੁੱਟ ਦੀ ਹੈ। ਉਹ ਸਾਰੀ ਮਿੱਟੀ ਖੇਤਾਂ ਦੇ ਵਿੱਚੋਂ ਜ਼ਮੀਨਾਂ ਨੂੰ ਪੁੱਟ-ਪੁੱਟ ਕੇ ਇਨ੍ਹਾਂ ਹਾਈਵੇਅਜ਼ ਤੇ ਪਾਈ ਜਾ ਰਹੀ ਹੈ। ਜਿੱਥੋਂ ਇਹ ਹਾਈਵੇਅ ਨਿਕਲ ਰਿਹਾ ਹੈ, ਉੱਥੇ ਜੇਕਰ ਵਿਜ਼ਿਟ ਕੀਤਾ ਜਾਵੇ ਤਾਂ ਦੇਖੋਗੇ ਕਿ ਜ਼ਮੀਨਾਂ ਬਹੁਤ ਜ਼ਿਆਦਾ ਡੂੰਘੀਆਂ ਹੋ ਚੁੱਕੀਆਂ ਹਨ। ਜੇਕਰ ਭੂਗੋਲਿਕ ਦਸ਼ਾ ਤੋਂ ਦੇਖਿਆ ਜਾਵੇ ਤਾਂ ਆਉਣ ਵਾਲੇ ਸਮੇਂ ਵਿੱਚ ਜਿਸ ਤਰੀਕੇ ਨਾਲ ਕਲਾਈਮੇਟ ਚੇਂਜ ਆ ਰਹੇ ਹਨ, ਜੇਕਰ ਇਹ ਹਾਈਵੇਅ ਬਣ ਗਏ ਤਾਂ ਅਸੀਂ ਹੜ੍ਹਾਂ ਦੀ ਮਾਰ ਨੂੰ ਕਿਵੇਂ ਝੱਲਾਂਗੇ? ਮੈਨੂੰ ਲਗਦਾ ਹੈ ਕਿ ਆਪਾਂ ਨੂੰ ਇਸ ਵਿੱਚ ਕੋਈ ਨਾ ਕੋਈ ਪ੍ਰੋਵੀਜ਼ਨ ਇਸ ਤਰ੍ਹਾਂ ਦੀ ਲੈ ਕੇ ਆਉਣੀ ਪਵੇਗੀ ਕਿ

1105/Rajneet Kaur/Shubham jain

1110/Kuldeep kaur

ਜਿਹੜੀ ਇਨ੍ਹਾਂ ਦੀ ਉਚਾਈ ਹੈ, ਜਿਹੜੇ ਇਨ੍ਹਾਂ ਦੇ ਮਾਪਦੰਡ ਹਨ, ਉਨ੍ਹਾਂ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਰੋਕਿਆ ਜਾਵੇ ਤਾਂ ਜੋ ਪੰਜਾਬ ਵਿੱਚ ਜਿਹੜੀ ਹੜ੍ਹ ਵਰਗੀ ਸਥਿਤੀ ਇਸ ਵਾਰ ਆਈ ਹੈ, ਭਵਿੱਖ ਵਿੱਚ ਉਸ ਨਾਲ ਪੰਜਾਬ ਦਾ ਕੋਈ ਨੁਕਸਾਨ ਨਾ ਹੋਵੇ।

**ਮਾਣਯੋਗ ਸਪੀਕਰ**: ਧੰਨਵਾਦ ਜੀ। ਸ਼੍ਰੀਮਤੀ ਅਰੁਨਾ ਚੌਧਰੀ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ,ਆਪਣੀ ਸੀਟ ਤੇ ਬੈਠੇ-ਬੈਠੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਣਯੋਗ ਸਪੀਕਰ**: ਰਾਜਾ ਜੀ, ਤੁਸੀਂ ਤਾਂ ਬੋਲਦੇ ਹੀ ਰਹਿੰਦੇ ਹੋ, ਉਨ੍ਹਾਂ ਨੂੰ ਬੋਲ ਲੈਣ ਦਿਓ। ਤੁਸੀਂ ਤਾਂ ਹਮੇਸ਼ਾ ਹੀ ਬੋਲਦੇ ਹੋ, ਉਹ ਕਿੰਨੀ ਦੇਰ ਬਾਅਦ ਬੋਲ ਰਹੇ ਹਨ। ਅਰੁਨਾ ਜੀ ਨੂੰ ਬੋਲ ਲੈਣ ਦਿਓ।

**ਸ਼੍ਰੀਮਤੀ ਅਰੁਨਾ ਚੌਧਰੀ (ਦੀਨਾਨਗਰ, ਐਸ.ਸੀ.)**: ਧੰਨਵਾਦ ਸਪੀਕਰ ਸਾਹਿਬ, ਸਪੀਕਰ ਸਾਹਿਬ ਪਿਛਲੀ ਸਰਕਾਰ ਵਿੱਚ ਦੀਨਾਨਗਰ ਦਾ ਸਟੇਟਸ ਅਪਗ੍ਰੇਡ ਕਰਕੇ ਇਸ ਨੂੰ ਸਬ-ਡਵੀਜ਼ਨ ਦਾ ਦਰਜਾ ਦਿੱਤਾ ਗਿਆ ਹੈ। ਮੈਨੂੰ ਖੁਸ਼ੀ ਹੈ ਕਿ ਸਾਢੇ 5 ਕਰੋੜ ਰੁਪਏ ਨਾਲ ਦੀਨਾਨਗਰ ਵਿੱਚ ਤਹਿਸੀਲ ਕੰਪਲੈਕਸ ਬਣਾਇਆ ਗਿਆ ਹੈ। ਇਸੇ ਤਰ੍ਹਾਂ ਬਲਾਕ ਦੁਰੰਗਲਾ ਵਿੱਚ ਵੀ ਸਬ-ਤਹਿਸੀਲ ਦਾ ਆਫਿਸ 2 ਕਰੋੜ 36 ਲੱਖ ਰੁਪਏ ਨਾਲ ਬਣਾਇਆ

ਗਿਆ ਹੈ। ਦੀਨਾਨਗਰ ਦਾ ਰੇਲਵੇ ਓਵਰ ਬਰਿੱਜ ਉੱਥੋਂ ਦੀ ਲਾਈਫ ਲਾਈਨ ਹੈ। ਉਹ ਵੀ 57 ਕਰੋੜ ਰੁਪਏ ਨਾਲ ਬਣ ਰਿਹਾ ਹੈ ਜਿਹੜਾ ਕਿ ਦੋ ਮਹੀਨੇ ਤੱਕ ਕੰਪਲੀਟ ਹੋ ਜਾਵੇਗਾ। ਮੇਰੀ ਸਰਕਾਰ ਅੱਗੇ ਬੇਨਤੀ ਹੈ ਕਿ 8 ਮਹੀਨੇ ਤੋਂ ਤਹਿਸੀਲ ਕੰਪਲੈਕਸ ਔਰ ਸਬ-ਤਹਿਸੀਲ ਕੰਪਲੈਕਸ ਤਿਆਰ ਹਨ ਪਰ ਇਨ੍ਹਾਂ ਦਾ inauguration ਅਜੇ ਤੱਕ ਨਹੀਂ ਹੋਇਆ ਹੈ। ਮੇਰੀ ਬੇਨਤੀ ਹੈ ਕਿ ਚੀਫ ਮਨਿਸਟਰ ਸਾਹਿਬ ਮੇਰੇ ਇਲਾਕੇ ਵਿੱਚ ਆਉਣ ਔਰ ਜੋ ਲੋਕਾਂ ਦੀ ਸਹੂਲਤ ਵਾਸਤੇ ਇੰਨੇ ਵੱਡੇ ਪ੍ਰਾਜੈਕਟ ਬਣੇ ਹਨ, ਇਨ੍ਹਾਂ ਦਾ ਉਦਘਾਟਨ ਕਰਕੇ ਜਨਤਾ ਨੂੰ ਸਮਰਪਿਤ ਕੀਤੇ ਜਾਣ ਤਾਂ ਕਿ ਉਨ੍ਹਾਂ ਨੂੰ ਲਗਾਤਾਰ ਸਹੂਲਤ ਮਿਲਦੀ ਰਹੇ। ਸੋ, ਮੇਰੀ ਇੰਨੀ ਬੇਨਤੀ ਹੈ। ਥੈਂਕ ਯੂ ਜੀ।

----

**ANNOUNCEMENT BY THE HON'BLE SPEAKER REGARDING A NEWLY ADDED FEATURE IN THE CONDUCT OF THE BUSINESS OF THE HOUSE-ALLOTMENT OF ADDITIONAL THREE MINUTES IN THE ZERO HOUR TO THE MEMBER ANSWERING THE QUESTION BEING PUT BY THE CHAIR**

**ਮਾਣਯੋਗ ਸਪੀਕਰ:** ਮੈਂ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਇੱਕ ਸਵਾਲ ਪੁੱਛਣ ਲੱਗਿਆ ਹਾਂ। ਜਿਹੜਾ ਮਾਣਯੋਗ ਮੈਂਬਰ ਇਸ ਸਵਾਲ ਦਾ ਜਵਾਬ ਸਹੀ ਦੇਵੇਗਾ, ਉਸ ਨੂੰ ਤਿੰਨ ਮਿੰਟ ਦਿੱਤੇ ਜਾਣਗੇ। ਸਰਦਾਰ ਨਰਿੰਦਰ ਸਿੰਘ ਕਪਾਨੀ ਹੋਏ ਹਨ। ਉਨ੍ਹਾਂ ਨੇ ਕਿਸ ਸ਼ੋਭੇ ਦੇ ਵਿੱਚ ਕੰਮ ਕੀਤਾ, ਉਨ੍ਹਾਂ ਦਾ ਕੀ ਕੰਮ ਸੀ, ਕੀ ਇਸ ਬਾਰੇ ਕੋਈ ਮੈਂਬਰ ਦੱਸ ਸਕਦਾ ਹੈ?

(ਇਸ ਸਮੇਂ ਹਾਊਸ ਵਿੱਚ ਹਾਜ਼ਰ ਕਾਫੀ ਮੈਂਬਰਾਂ ਵੱਲੋਂ ਜਵਾਬ ਦੇਣ ਲਈ ਆਪਣੇ ਹੱਥ ਉੱਪਰ ਕੀਤੇ ਗਏ।)

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਬੈਠੇ-ਬੈਠੇ):** ਇੱਧਰ ਧਿਆਨ ਕਰੋ। ਇੱਥੇ ਵੀ ਵਿਤਕਰਾ ਕਰ ਰਹੇ ਹੋ। (ਹਾਸਾ)। ਇੱਧਰ ਨਹੀਂ ਦੇਖਦੇ।

**ਮਾਣਯੋਗ ਸਪੀਕਰ**: ਚਲੋ ਇਸ ਤਰ੍ਹਾਂ ਕਰਦੇ ਹਾਂ ਜਿਹੜਾ ਸਾਰਿਆਂ ਤੋਂ ਛੋਟੀ ਉਮਰ ਦਾ ਮੈਂਬਰ ਹੈ, ਆਪਾਂ ਉਸ ਨੂੰ ਪੁੱਛ ਲੈਂਦੇ ਹਾਂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਬੈਠੇ-ਬੈਠੇ):** ਜਾਂ ਫਿਰ ਸਾਰਿਆਂ ਤੋਂ ਬੁੱਢੀ ਉਮਰ ਵਾਲੇ ਨੂੰ ਪੁੱਛ ਲਵੋ। (ਹਾਸਾ)

**ਮਾਣਯੋਗ ਸਪੀਕਰ**: ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ ਜੀ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ (ਬਾਘਾ ਪੁਰਾਣਾ):** ਸਰ, ਬਹੁਤ-ਬਹੁਤ ਧੰਨਵਾਦ ਜੀ। ਉਨ੍ਹਾਂ ਨੇ ਫਾਈਬਰ ਓਪਟਿਕਸ ਵਿੱਚ ਕੰਮ ਕੀਤਾ ਸੀ ਅਤੇ ਵੱਡੀ ਗੱਲ ਇਹ ਹੈ ਕਿ ਉਹ ਮੇਰੇ ਮੋਗੇ ਜ਼ਿਲ੍ਹੇ ਨਾਲ ਸਬੰਧ ਰੱਖਦੇ ਸਨ। ਇਹ ਮੇਰੇ ਲਈ ਮਾਣ ਦੀ ਗੱਲ ਹੈ। (ਥੰਪਿੰਗ)

**ਮਾਣਯੋਗ ਸਪੀਕਰ:** ਕਿਆ ਬਾਤ ਹੈ। ਸਰਦਾਰ ਨਰਿੰਦਰ ਸਿੰਘ ਕਪਾਨੀ ਸਾਰੇ ਹਿੰਦੁਸਤਾਨ ਲਈ ਮਾਣਯੋਗ ਹਨ। ਉਨ੍ਹਾਂ ਨੇ ਹਿੰਦੁਸਤਾਨ ਦਾ ਨਾਂਅ ਦੁਨੀਆ ਵਿੱਚ ਬਣਾਇਆ ਹੈ। ਸੋ, ਤੁਹਾਨੂੰ 3 ਮਿੰਟ ਦਿੱਤੇ ਜਾਂਦੇ ਹਨ।

**ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਰ, ਇਹ extra ਤਿੰਨ ਮਿੰਟ ਦੇਵੋ। ਜ਼ੀਰੋ ਆਵਰ ਵਿੱਚੋਂ ਤੁਸੀਂ ਸਵਾਲ ਦਾ ਵੀ ਟਾਈਮ ਖਾ ਗਏ ਅਤੇ ਜਵਾਬ ਦਾ ਵੀ ਟਾਈਮ ਖਾ ਗਏ।

**ਮਾਣਯੋਗ ਸਪੀਕਰ:** ਰਾਜਾ ਜੀ, ਤੁਹਾਨੂੰ ਵੱਧ ਟਾਈਮ ਦੇ ਦੇਵਾਂਗੇ।

(ਇਸ ਸਮੇਂ ਆਪੋਜ਼ੀਸ਼ਨ ਬੈਂਚਿਜ਼ ਅਤੇ ਟਰੇਜ਼ਰੀ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਬੈਠੇ-ਬੈਠੇ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਣਯੋਗ ਸਪੀਕਰ:** Let him speak.

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ**: ਸਰ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਤੁਸੀਂ ਜਿਹੜਾ ਮੈਨੂੰ ਸਮਾਂ ਦਿੱਤਾ ਹੈ, ਉਸ ਵਿੱਚ ਮੈਂ ਕਿਸਾਨਾਂ ਬਾਰੇ ਅਤੇ ਖੇਤੀਬਾੜੀ ਨਾਲ ਸਬੰਧਤ ਗੱਲ ਕਰਨਾ ਚਾਹੁੰਦਾ ਹਾਂ। ਇਸ ਵਿੱਚ ਸਿਰਫ ਮੈਂ ਦੋ ਮੇਨ ਪੁਆਇੰਟਾਂ ਤੇ ਗੱਲ ਕਰਾਂਗਾ। ਪਹਿਲਾਂ ਤਾਂ ਕਿਸਾਨੀ ਵਾਸਤੇ ਸਭ ਤੋਂ ਵੱਧ ਨਹਿਰੀ ਪਾਣੀ ਦੀ ਜ਼ਰੂਰਤ ਹੈ। ਇਸ ਵਿੱਚ ਆਪਣੀ ਸਰਕਾਰ ਦਾ, ਮਾਨ ਸਾਹਿਬ ਦਾ ਬੜਾ ਵਧੀਆ ਏਜੰਡਾ ਉਨ੍ਹਾਂ ਨੇ ਪਿਛਲੇ ਸਮੇਂ ਬਣਾਇਆ ਹੈ। ਉਨ੍ਹਾਂ ਨੇ ਮੰਤਰੀ ਸਾਹਿਬ ਨਾਲ ਮਿਲ ਕੇ ਇਸ ਤੇ ਕੰਮ ਵੀ ਕੀਤਾ ਹੈ। ਵਿਧਾਨ ਸਭਾ ਵਿੱਚ ਖਾਲਿਆਂ ਅਤੇ ਨਵੇਂ ਮੋਘਿਆਂ ਦੀ ਗੱਲ ਚਲਦੀ ਹੈ। ਪਿਛਲੀ ਵਾਰ ਪ੍ਰਿੰਸੀਪਲ ਬੁੱਧ ਰਾਮ ਜੀ ਨੇ ਵੀ ਆਪਣੇ ਹਲਕੇ ਦਾ ਜ਼ਿਕਰ ਕੀਤਾ ਸੀ। ਮੈਂ ਵੀ ਆਪਣੇ ਹਲਕੇ ਦਾ ਜ਼ਿਕਰ ਕਰਦਾ ਹਾਂ। ਇਹ ਸਾਰੇ ਪੰਜਾਬ ਦੀ ਗੱਲ ਹੈ। ਲਗਭਗ ਪਿਛਲੇ ਸਮੇਂ ਵਿੱਚ 25 ਤੋਂ 30 ਕਰੋੜ ਰੁਪਿਆ ਇਕੱਲੇ ਬਾਘੇ ਪੁਰਾਣੇ ਵਿੱਚ ਨਹਿਰੀ ਪਾਣੀ ਲਈ ਆਇਆ ਸੀ। ਇਸੇ ਤਰ੍ਹਾਂ ਸਾਰੇ ਪੰਜਾਬ ਵਿੱਚ ਸਰਕਾਰ ਨੇ ਨਹਿਰੀ ਪਾਣੀ ਨੂੰ ਇਕੱਲੇ-ਇਕੱਲੇ ਖੇਤ ਤੱਕ ਪਹੁੰਚਾਉਣ ਦੀ ਗੱਲ ਕੀਤੀ ਹੈ। ਮਾਨ ਸਾਹਿਬ ਕਹਿੰਦੇ ਹਨ ਕਿ ਟੇਲਾਂ ਸ਼ਬਦ ਅਸੀਂ ਖਤਮ ਕਰਨਾ ਹੈ। ਜਿਸ ਕਾਰਨ ਇਕੱਲੇ-ਇਕੱਲੇ ਖੇਤ ਵਿੱਚ ਪਾਣੀ ਗਿਆ ਹੈ। ਹੁਣ ਪਾਣੀ ਲੱਗ ਗਿਆ ਹੈ, ਅੱਗੇ ਤੋਂ ਖਾਲੇ ਵੱਧ ਗਏ ਹਨ ਅਤੇ ਲੋਕਾਂ ਨੂੰ ਪਾਣੀ ਦੀ ਹੋਰ ਜ਼ਰੂਰਤ ਹੈ। ਗੱਲ ਤਾਂ ਵੱਡੀ ਹੈ ਪਰ ਕਿਸੇ ਨਾ ਕਿਸੇ ਨੇ ਤਾਂ ਸ਼ੁਰੂ ਕਰਨੀ ਹੀ ਹੈ। ਮੈਂ ਕਹਿੰਦਾ ਹਾਂ ਕਿ ਅੱਜ ਦੇ ਸਮੇਂ ਵਿੱਚ ਜੇਕਰ ਆਪਾਂ ਪਾਣੀ ਦੀ ਭਰਪਾਈ ਕਰਨੀ ਹੈ ਤਾਂ ਪੰਜਾਬ ਨੂੰ ਇੱਕ ਵੱਡੀ ਨਹਿਰ ਦੀ ਜ਼ਰੂਰਤ ਹੈ। ਸਰ,

ਆਪਾਂ ਨੂੰ ਇਸ ਦਾ ਕੰਮ ਸ਼ੁਰੂ ਕਰਨਾ ਪਵੇਗਾ ਨਹੀਂ ਤਾਂ ਅਸੀਂ ਜਿਹੜਾ ਖਾਲਿਆਂ ਦਾ ਕੰਮ ਕਰ ਰਹੇ ਹਾਂ ਉਸ ਲਈ ਪਾਣੀ ਕੰਪਲੀਟ ਨਹੀਂ ਹੋਵੇਗਾ।

ਦੂਜੀ ਗੱਲ, ਜਿਹੜੀਆਂ ਪਿੰਡਾਂ ਵਿੱਚ ਕੋਆਪਰੇਟਿਵ ਸੁਸਾਇਟੀਆਂ ਹਨ। ਜੇਕਰ ਅਸੀਂ ਕਿਸਾਨਾਂ ਨੂੰ ਅਤੇ ਖੇਤੀਬਾੜੀ ਨੂੰ ਮਜ਼ਬੂਤ ਕਰਨਾ ਹੈ ਅਤੇ ਕਿਸਾਨਾਂ ਦੀ ਆਮਦਨ ਵਧਾਉਣੀ ਹੈ ਤਾਂ ਕੋਆਪਰੇਟਿਵ ਸੁਸਾਇਟੀਆਂ ਨੂੰ ਤਕੜਾ ਕਰਨਾ ਬਹੁਤ ਜ਼ਰੂਰੀ ਹੈ।

1110/Kuldeep kaur/Abhishek gautam

1115/Pawan sharma

ਮੈਂ ਤੁਹਾਨੂੰ ਇੱਕ ਉਦਾਹਰਨ ਦਿੰਦਾ ਹਾਂ ਜੋ ਕਿ ਮੇਰੇ ਪਿੰਡ ਨਾਲ ਸਬੰਧਿਤ ਵੀ ਹੈ ਅਤੇ ਮੇਰਾ ਪ੍ਰੈਕਟੀਕਲ ਤਜ਼ਰਬਾ ਵੀ ਹੈ ਕਿਉਂਕਿ ਮੈਂ ਇੱਕ ਛੋਟਾ ਕਿਸਾਨ ਵੀ ਹਾਂ, ਆੜ੍ਹਤ ਦਾ ਕੰਮ ਵੀ ਕਰਦਾ ਹਾਂ। ਮੈਂ ਇਹ ਦੋਵੇਂ ਕੰਮ ਕਰਦਾ ਹਾਂ। ਸਪੀਕਰ ਸਾਹਿਬ, ਟਰੈਕਟਰ, ਟਰਾਲੀ ਜਾਂ ਹੋਰ ਜਿਹੜੇ ਖੇਤੀਬਾੜੀ ਦੇ ਸੰਦ ਹੁੰਦੇ ਹਨ, ਉਨ੍ਹਾਂ ਦੀ ਕੀਮਤ ਕੁੱਲ ਮਿਲਾ ਕੇ ਲਗਭਗ 10 ਲੱਖ ਰੁਪਏ ਬਣਦੀ ਹੈ। ਜੇਕਰ ਅਸੀਂ ਮੋਟੇ ਮੋਟੇ ਤਰੀਕੇ ਦੇ ਨਾਲ ਵਿਆਜ ਦਾ ਹਿਸਾਬ ਲਗਾ ਲਈਏ ਤਾਂ ਛੋਟੇ ਤੋਂ ਛੋਟਾ ਕਿਸਾਨ ਇੱਕ ਸਾਲ ਦਾ ਲਗਭਗ ਇੱਕ ਲੱਖ ਤੀਹ ਹਜ਼ਾਰ ਤੋਂ ਲੈ ਕੇ ਡੇਢ ਲੱਖ ਰੁਪਏ ਦੇ ਹਿਸਾਬ ਨਾਲ ਵਿਆਜ ਭਰਦਾ ਹੈ। ਜੇਕਰ ਉਹ ਇੰਨਾ ਵਿਆਜ ਭਰ ਦਿੰਦਾ ਹੈ ਤਾਂ ਇਸ ਦਾ ਮਤਲਬ ਕਿਸਾਨ ਦੀ ਚਾਰ ਏਕੜ ਜ਼ਮੀਨ ਤੋਂ ਜਿਹੜੀ ਆਮਦਨ ਹੁੰਦੀ ਹੈ, ਉਹ ਖਤਮ ਹੋ ਜਾਂਦੀ ਹੈ। ਅਸੀਂ ਇਸ ਤੋਂ ਬਚਾਅ ਇਸ ਤਰ੍ਹਾਂ ਕਰ ਸਕਦੇ ਹਾਂ ਜੇਕਰ ਇਹ ਸਾਰੇ ਖੇਤੀਬਾੜੀ ਸੰਦ, ਟਰੈਕਟਰ, ਟਰਾਲੀ ਕੋਆਪ੍ਰੇਟਿਵ ਸੁਸਾਇਟੀਆਂ ਦੇ ਵਿੱਚ ਹੋਣ ਤਾਂ ਕਿਸਾਨ ਉੱਥੋਂ ਕਿਰਾਏ ਤੇ ਇਹ ਚੀਜ਼ਾਂ ਲੈ ਸਕਦਾ ਹੈ ਅਤੇ ਉਸ ਦਾ ਖਰਚਾ ਘੱਟ ਸਕਦਾ ਹੈ। ਹੁਣ ਸੁਸਾਇਟੀਆਂ ਵਿੱਚ ਇਹ ਚੀਜ਼ਾਂ ਕਿਵੇਂ ਆਉਣਗੀਆਂ? ਸਰ, ਜੇਕਰ ਸੁਸਾਇਟੀਆਂ ਪ੍ਰਾਫਿਟ ਵਿੱਚ ਹੋਣਗੀਆਂ, ਜੇਕਰ ਸੁਸਾਇਟੀ ਦੀ ਆਮਦਨ ਹੋਵੇਗੀ ਤਾਂ ਫਿਰ ਸੁਸਾਇਟੀ ਇਹ ਚੀਜ਼ਾਂ ਖਰੀਦ ਸਕਦੀਆਂ ਹਨ। ਸਰ, ਹੁਣ ਸੁਸਾਇਟੀ ਨੂੰ ਆਮਦਨ ਕਿਵੇਂ ਹੋਵੇਗੀ? ਸਰ, ਜੇਕਰ ਸੁਸਾਇਟੀ ਵਿੱਚ ਮੁਲਾਜ਼ਮ ਹੋਣਗੇ, ਜਿਨ੍ਹਾਂ ਦੀ ਤਨਖਾਹ ਵੀ ਸੁਸਾਇਟੀ ਦੇਵੇ ਤਾਂ ਉਹ ਤਿੰਨ ਚਾਰ ਮੁਲਾਜ਼ਮ ਆਪਣੀ ਤਨਖਾਹ ਲਈ ਟਰੈਕਟਰ, ਟਰਾਲੀ ਵਗੈਰਾ ਖਰੀਦਣਗੇ ਅਤੇ ਇਸ ਨਾਲ ਸੁਸਾਇਟੀ ਦਾ ਵੀ ਕੰਮ ਚਲ ਪਵੇਗਾ। ਇਸ ਤਰ੍ਹਾਂ ਸੁਸਾਇਟੀ ਵਿੱਚ ਯੂਰੀਆ, ਰੇਹ ਆਦਿ ਬਹੁਤ ਕੁਝ ਆਵੇਗਾ। ਉੱਥੇ ਅਸੀਂ ਕੋਲਡ ਸਟੋਰ, ਕੰਪਿਊਟਰ ਕਲਾਸਾਂ ਵਗੈਰਾ ਚਲਾ ਸਕਦੇ ਹਾਂ। ਉੱਥੇ ਸ਼ੈਲਰ ਵੀ ਲਗ ਸਕਦਾ ਹੈ।

**ਮਾਣਯੋਗ ਸਪੀਕਰ:** ਮੈਂ ਤੁਹਾਨੂੰ ਅਤੇ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ, ਸਾਰੇ ਹੀ ਸਿਆਣੇ ਹਨ ਜਿਹੜਾ ਜ਼ੀਰੋ ਆਵਰ ਹੁੰਦਾ ਹੈ, ਉਹ suggestion ਲਈ ਨਹੀਂ ਹੁੰਦਾ। ਜ਼ੀਰੋ ਆਵਰ, ਕੋਈ ਬਹੁਤ ਹੀ ਇੰਪਾਰਟੈਂਟ ਘਟਨਾ ਘਟ ਰਹੀ ਹੋਵੇ ਜਾਂ ਕਿਸੇ ਨਾਲ ਕੋਈ ਧੱਕਾ ਹੋ ਰਿਹਾ ਹੋਵੇ, ਉਸ ਲਈ ਹੁੰਦਾ ਹੈ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ:** ਸਰ, ਮੌਕਾ ਹੀ ਇੱਥੇ ਮਿਲਦਾ ਹੈ।

**ਮਾਣਯੋਗ ਸਪੀਕਰ**: ਨਹੀਂ ਜੀ, ਨਹੀਂ। ਗੱਲ ਮੌਕੇ ਦੀ ਨਹੀਂ ਹੈ, ਗੱਲ ਤਾਂ ਜਿਹੜੀ ਪੰਜਾਬ ਦੇ ਲੋਕਾਂ ਨੇ ਸਾਡੀ ਡਿਊਟੀ ਇੱਥੇ ਲਗਾਈ ਹੈ, ਉਨ੍ਹਾਂ ਦੀਆਂ ਗੱਲਾਂ ਨੂੰ ਚੰਗੀ ਤਰ੍ਹਾਂ ਸਹੀ ਤਰੀਕੇ ਦੇ ਨਾਲ ਇੱਥੇ ਕਰਨਾ ਹੈ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ**: ਸਰ, ਮੈਨੂੰ ਆਪਣੀ ਗੱਲ ਪੂਰੀ ਕਰ ਲੈਣ ਦਿਉ ਜੀ। ਲਗਭਗ 32 ਤੋਂ 35 ਹਜ਼ਾਰ ਨਵੀਆਂ ਸਰਕਾਰੀ ਨੌਕਰੀਆਂ ਦੇ ਦਿੱਤੀਆਂ ਹਨ। ਅਸੀਂ ਇਹ ਪ੍ਰੋਵੀਜ਼ਨ ਕਰੀਏ ਕਿ 4-4 ਪੋਸਟਾਂ ਕੋਆਪ੍ਰੇਟਿਵ ਸੁਸਾਇਟੀਆਂ ਵਿੱਚ ਹੋ ਜਾਣ। ਉਸ ਦੇ ਨਾਲ ਜਿੱਥੇ 10-15 ਹਜ਼ਾਰ ਨਵੀਆਂ ਨੌਕਰੀਆਂ ਮਿਲ ਜਾਣਗੀਆਂ, ਉੱਥੇ ਲੋਕ ਕੰਮ ਤੇ ਵੀ ਲੱਗ ਜਾਣਗੇ।

## MATTERS RAISED DURING ZERO HOUR (*RESUMPTION*)

**ਮਾਣਯੋਗ ਸਪੀਕਰ:** ਹਾਂ ਜੀ, ਡਾਕਟਰ ਸੁਖਵਿੰਦਰ ਕੁਮਾਰ ਸੁੱਖੀ ਜੀ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ (ਬੰਗਾ, ਐਸ.ਸੀ.):** ਧੰਨਵਾਦ ਸਪੀਕਰ ਸਾਹਿਬ। ਪਿਛਲੇ ਦਿਨੀਂ ਨਵੀਂ ਨੈਸ਼ਨਲ ਐਜੂਕੇਸ਼ਨ ਪਾਲਿਸੀ ਆਈ ਹੈ ਜਿਹੜੀ ਬਾਰੇ ਮੈਨੂੰ ਲਗਦਾ ਹੈ ਕਿ ਲੋਕਲ ਲੈਂਗੁਏਜ ਤੇ ਬਹੁਤ ਵੱਡਾ ਵਾਰ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਬੈਠੇ ਬੈਠੇ ਆਪਸ ਵਿੱਚ ਗੱਲਾਂ ਕਰ ਰਹੇ ਸਨ।)

**ਮਾਣਯੋਗ ਸਪੀਕਰ**: ਇੱਕ ਮਿੰਟ ਜੀ। ਮੈਂ ਮਾਣਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਅਸੀਂ ਆਪਸ ਵਿੱਚ ਇੱਥੇ ਗੱਲਾਂ ਨਾ ਕਰੀਏ। ਹਾਊਸ ਦਾ ਡੇਕੋਰਮ ਬਣਾ ਕੇ ਰੱਖੀਏ। ਹਾਂ ਜੀ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਸਰ, ਤੁਸੀਂ ਪਿਛਲੇ ਦਿਨਾਂ ਵਿੱਚ ਬੜੇ ਸੈਮੀਨਾਰ ਕਰਵਾਏ ਹਨ ਅਤੇ ਮੈਂ ਤੁਹਾਡੇ ਤੋਂ ਇਹ ਉਮੀਦ ਰੱਖਦਾ ਸੀ ਕਿ ਤੁਸੀਂ ਪੰਜਾਬੀ ਭਾਸ਼ਾ ਨੂੰ ਬਚਾਉਣ ਲਈ ਨਵੀਂ ਐਜੂਕੇਸ਼ਨਲ ਪਾਲਿਸੀ ਤੇ ਵੀ ਡਿਸਕਸ਼ਨ ਕਰਵਾਓਗੇ। ਹੋ ਸਕਦਾ ਹੈ ਕਿ ਤੁਹਾਨੂੰ ਸਮਾਂ ਨਾ ਮਿਲਿਆ ਹੋਵੇ ਪਰ ਮੈਂ ਇਹ ਬੇਨਤੀ ਕਰਦਾ ਹਾਂ

ਕਿ ਸਾਲ 1976 ਵਿੱਚ, ਜਿੱਥੇ ਸ਼੍ਰੀਮਤੀ ਇੰਦਰਾ ਗਾਂਧੀ ਨੇ ਪੰਜਾਬ ਤੋਂ ਪਾਣੀ ਖੋਹ ਲਿਆ, ਉੱਥੇ ਨਾਲ ਹੀ ਉਨ੍ਹਾਂ ਨੇ ਐਜੂਕੇਸ਼ਨ ਜਿਹੜਾ ਕਿ ਸਟੇਟ ਦਾ ਮੁੱਦਾ ਸੀ, ਉਸ ਨੂੰ ਨੈਸ਼ਨਲ ਮੁੱਦਾ ਬਣਾ ਕੇ, ਸਾਨੂੰ ਮਾਂ ਬੋਲੀ ਤੋਂ ਦੂਰ ਕਰਨ ਦਾ ਸਭ ਤੋਂ ਵੱਡਾ ਧੋਖਾ ਸਾਡੇ ਨਾਲ ਕੀਤਾ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ):** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਣਯੋਗ ਸਪੀਕਰ:** ਪੁਆਇੰਟ ਆਫ ਆਰਡਰ ਦਿੰਦੇ ਹਾਂ। ਹਾਂ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਰ, ਕੱਲ੍ਹ ਜਦੋਂ ਹਰਜੋਤ ਬੈਂਸ ਜੀ ਕਿਸੇ ਵਿਅਕਤੀ ਦਾ ਨਾਂਅ ਲੈ ਰਹੇ ਸੀ ਜਿਹੜਾ ਕਿ ਹਾਊਸ ਦਾ ਮੈਂਬਰ ਨਹੀਂ ਸੀ, ਸੁੱਖੀ ਜੀ ਨੇ ਆਪ ਉੱਠ ਕੇ ਐਕਸਪੰਜ ਕਰਵਾਇਆ ਹੈ। ਅੱਜ ਤੁਸੀਂ ਇਹ ਕਹਿ ਰਹੇ ਹੋ ਕਿ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ 1976 ਵਿੱਚ ਇਹ ਕੰਮ ਕੀਤਾ, ਇਹ ਇੱਕ ਲੰਮੀ ਚਰਚਾ ਹੈ। ਸਪੀਕਰ ਸਾਹਿਬ, ਅਸੀਂ ਫਿਰ ਇਸ ਤੇ ਹੀ ਚਰਚਾ ਰੱਖ ਲਈਏ ਕਿ 1976 ਵਿੱਚ ਕਿਸ ਨੇ ਨਹਿਰ ਐਕੁਆਇਰ ਕੀਤੀ, ਕਿਸ ਨੇ ਕੀ ਕੀਤਾ, ਇਸ ਗੱਲ ਤੇ ਆਪਾਂ ਨਾ ਜਾਈਏ। ਸੋ, ਮੇਰੀ ਤੁਹਾਨੂੰ ਬੇਨਤੀ ਹੈ ਕਿ ਜਿਹੜੇ ਹਾਊਸ ਦੇ ਮੈਂਬਰ ਨਹੀਂ ਹਨ, ਉਨ੍ਹਾਂ ਦਾ ਨਾਂਅ ਐਕਸਪੰਜ ਕਰ ਦਿੱਤਾ ਜਾਵੇ।

**ਮਾਣਯੋਗ ਸਪੀਕਰ**: ਜੀ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਸਰ, ਇਨ੍ਹਾਂ ਨੇ ਜੋ ਬੋਲਿਆ ਹੈ, ਉਸ ਨੂੰ ਨਾ ਐਕਸਪੰਜ ਕਰਿਓ। ਸਰ ਇਹ ਮੇਰਾ ਸਬਜੈੱਕਟ ਨਹੀਂ ਹੈ ਪਰ ਜਿੰਨੀ ਵੀ ਸਾਡੀ ਤਰੱਕੀ ਹੋਈ ਹੈ, ਜਿੰਨੇ ਵੀ ਅਸੀਂ ਬੈਠੇ ਹਾਂ, ਅਸੀਂ ਮਾਂ ਬੋਲੀ ਪੰਜਾਬੀ ਕਰਕੇ ਹੀ ਹਾਂ।

1115/Pawan sharma/Abhishek gautam

1120/Beant kaur

ਸਰ, ਨਵੀਂ ਪਾਲਿਸੀ ਮੁਤਾਬਿਕ ਸੈਂਟਰ ਸਰਕਾਰ ਨੇ ਤੁਹਾਨੂੰ 70% ਸਿਲੇਬਸ ਦੇਣਾ ਹੈ ਅਤੇ ਜੋ ਉਨ੍ਹਾਂ ਨੇ ਤੁਹਾਨੂੰ ਕਹਿਣਾ ਹੈ, ਉਹ ਤੁਹਾਨੂੰ ਪੜ੍ਹਾਉਣਾ ਪੈਣਾ ਹੈ। ਸਰ, ਜਿਹੜੀ ਪੰਜਾਬੀ ਯੂਨੀਵਰਸਿਟੀ ਬਣੀ ਸੀ, ਇਹ ਪੰਜਾਬੀ ਨੂੰ ਪ੍ਰੋਮੋਟ ਕਰਨ ਲਈ ਬਣੀ ਸੀ। ਜੇਕਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਬਣੀ ਹੈ ਤਾਂ ਉਹ ਗੁਰੂ ਨਾਨਕ ਦੇਵ ਜੀ ਦੀ ਫਿਲਾਸਫੀ ਨੂੰ ਘਰ ਘਰ ਪਹੁੰਚਾਉਣ ਲਈ ਬਣੀ ਸੀ। ਸਾਨੂੰ ਡਰ ਹੈ ਕਿ ਇਹ ਜਿਹੜੀ ਨਵੀਂ ਐਜੂਕੇਸ਼ਨ ਪਾਲਿਸੀ ਬਣੀ ਹੈ, ਇਸ ਨਾਲ ਸਾਡਾ ਯੂਨੀਵਰਸਿਟੀਆਂ ਬਣਾਉਣ ਦਾ ਪਰਪਜ਼ ਕਿਤੇ ਨਾ ਕਿਤੇ ਧੁੰਦਲਾ ਪੈ ਜਾਵੇਗਾ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਇਸ ਸਬੰਧੀ ਡਿਸਕਸ਼ਨ ਕਰਵਾਈ ਜਾਵੇ। ਪਿਛਲੇ ਦਿਨੀਂ

ਯੂਨੀਵਰਸਿਟੀਆਂ ਦੇ ਵਾਈਸ ਚਾਂਸਲਰਾਂ ਦੀ ਇੱਕ ਕਾਨਫਰੰਸ ਹੋਈ ਹੈ, ਉਸ ਬਾਰੇ ਵੀ ਪੰਜਾਬ ਸਰਕਾਰ ਨੇ ਹਾਲੇ ਤੱਕ ਕੋਈ ਟਿੱਪਣੀ ਨਹੀਂ ਕੀਤੀ ਹੈ। ਸੋ, ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬੀ ਨੂੰ ਬਚਾਇਆ ਜਾਵੇ। ਕਲ੍ਹ ਸੀਐਮ ਸਾਹਿਬ ਨੇ ਕਿਹਾ ਹੈ ਕਿ ਜੇਕਰ ਕੇਂਦਰ ਸਰਕਾਰ ਦਾ ਵੱਸ ਚੱਲੇ ਤਾਂ ਸ਼ਾਇਦ ਨੈਸ਼ਨਲ ਐਂਥਮ ਵਿਚੋਂ ਪੰਜਾਬ ਦਾ ਨਾਂ ਕੱਟ ਦੇਣ। ਸੋ, ਇਹ ਪੰਜਾਬੀ ਨੂੰ ਖਤਮ ਕਰਨ ਦਾ ਦੂਸਰਾ ਤਰੀਕਾ ਹੈ। ਇਸ ਤੇ ਵਿਚਾਰ ਕੀਤੀ ਜਾਵੇ।

**Mr. Speaker:** Thank you ji.

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ :** ਦੂਸਰਾ ਮੁੱਦਾ ਇਹ ਹੈ ਕਿ ਲਾਅ ਐਂਡ ਆਰਡਰ ਦੀ ਸਿਚੁਏਸ਼ਨ ਬੜੀ ਖਰਾਬ ਹੈ। 7-8 ਮਹੀਨੇ ਪਹਿਲਾਂ ਲਾਰੈਂਸ ਬਿਸ਼ਨੋਈ, ਜੋ ਕਿ ਪੰਜਾਬ ਦੀਆਂ ਜੇਲ੍ਹਾਂ ਵਿੱਚ ਬੰਦ ਹੈ, ਉਸ ਦੀ ਇੰਟਰਵਿਊ ਆਈ ਸੀ। ਇਹ ਪਤਾ ਕਰਨ ਲਈ ਕਿ ਉਹ ਇੰਟਰਵਿਊ ਕਿੱਥੇ ਹੋਈ ਹੈ, 7-8 ਮਹੀਨੇ ਉਸ ਐਸ.ਆਈ.ਟੀ. ਬੈਠੀ ਨੂੰ ਹੋ ਗਏ ਹਨ। ਪੰਜਾਬ ਪੁਲਿਸ ਆਪਣਾ ਪੱਲਾ ਝਾੜ ਰਹੀ ਸੀ ਅਤੇ ਅੱਜ ਹਾਈਕੋਰਟ ਨੇ ਏਡੀਜੀਪੀ ਜੇਲ੍ਹਾਂ ਨੂੰ ਬੁਲਾਇਆ ਹੈ ਕਿ ਤੁਹਾਨੂੰ ਹਾਲੇ ਤੱਕ ਪਤਾ ਨਹੀਂ ਲੱਗਿਆ ਕਿ ਉਸ ਦੀ ਇੰਟਰਵਿਊ ਕਿੱਥੇ ਹੋਈ ਹੈ? ਸੋ, ਮੈਂ ਸਮਝਦਾ ਹਾਂ ਕਿ ਇਸ ਸਬੰਧੀ ਵੀ ਸਰਕਾਰ ਨੂੰ ਗੌਰ ਕਰਨਾ ਚਾਹੀਦਾ ਹੈ। ਧੰਨਵਾਦ ਜੀ।

**ਸ੍ਰੀਮਤੀ ਨੀਨਾ ਮਿੱਤਲ (ਰਾਜਪੁਰਾ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਸਪੀਕਰ ਸਾਹਿਬ, ਮੈਂ ਸਦਨ ਦਾ ਧਿਆਨ ਇੱਕ ਭੱਖਦੇ ਮੁੱਦੇ ਵੱਲ ਲਿਆਉਣਾ ਚਾਹੁੰਦੀ ਹਾਂ। ਮੇਰੇ ਹਲਕੇ ਰਾਜਪੁਰਾ ਦੇ ਨਾਲ ਲੱਗਦੇ ਹਲਕੇ ਘਨੌਰ ਦੀ ਕਾਫੀ ਜ਼ਮੀਨ ਸੀਲ ਕੈਮੀਕਲ ਪਲਾਂਟ ਵਲੋਂ ਐਕੁਆਇਰ ਕਰਕੇ ਉਥੇ ਇੰਡਸਟ੍ਰੀਅਲ ਪਾਰਕ ਬਣਾਉਣ ਦੀ ਤਜਵੀਜ਼ ਰੱਖੀ ਗਈ ਸੀ। ਇਹ ਪਲਾਂਟ ਕੁਝ ਜਗ੍ਹਾ ਤੇ ਲਗਾਇਆ ਗਿਆ ਅਤੇ ਬਾਕੀ ਜ਼ਮੀਨ ਖਾਲੀ ਪਈ ਰਹੀ। ਕਿਸਾਨ ਵੀਰ ਉਦੋਂ ਤੋਂ ਧਰਨੇ ਤੇ ਬੈਠੇ ਸਨ ਕਿ ਸਾਡੀ ਜਗ੍ਹਾ ਸਾਨੂੰ ਵਾਪਸ ਕੀਤੀ ਜਾਵੇ ਪਰ ਹੁਣ ਕੰਪਨੀ ਵਲੋਂ ਉਸ ਐਗਰੀਮੈਂਟ ਦੀ ਬ੍ਰੀਚ ਹੋ ਰਹੀ ਹੈ, ਉਨ੍ਹਾਂ ਵਲੋਂ ਜਿੱਥੇ ਪਲਾਂਟ ਲਗਾਇਆ ਗਿਆ ਸੀ, ਉਹ ਜਗ੍ਹਾ ਅੱਗੇ ਵੇਚ ਦਿੱਤੀ ਗਈ ਹੈ ਅਤੇ ਜਿਹੜੀ ਜਗ੍ਹਾ ਖਾਲੀ ਸੀ, ਉਸ ਨੂੰ ਪ੍ਰਾਈਵੇਟ ਲੋਕਾਂ ਨੂੰ ਦੇ ਕੇ ਉਸ ਦੇ ਪਲਾਟ ਕੱਟ ਕੇ ਵੇਚਣ ਦੀ ਪਲਾਨਿੰਗ ਬਣ ਰਹੀ ਹੈ। ਇਸ ਪ੍ਰਕਾਰ ਐਗਰੀਮੈਂਟ ਦੀ ਬ੍ਰੀਚ ਹੋ ਰਹੀ ਹੈ। ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ ਕਿ ਪੰਜਾਬ ਸਰਕਾਰ ਬਚੀ ਹੋਈ ਜਗ੍ਹਾ ਨੂੰ ਆਪਣੇ ਅੰਡਰ ਲੈ ਕੇ ਉਥੇ ਇੰਡਸਟਰੀ ਲਗਾਵੇ ਕਿਉਂਕਿ ਇਸ ਉਮੀਦ ਨਾਲ ਲੋਕਾਂ ਨੇ ਆਪਣੀ ਜਮੀਨ ਦਿੱਤੀ ਸੀ ਕਿ ਇੱਥੇ ਇੰਡਸਟਰੀ ਲੱਗੇਗੀ ਅਤੇ ਸਾਡੇ ਧੀਆਂ-ਪੁੱਤਾਂ ਨੂੰ ਨੌਕਰੀ ਮਿਲੇਗੀ। ਇਸ ਲਈ ਉਸ ਜਗ੍ਹਾ ਤੇ ਇੰਡਸਟਰੀ ਲਗਾਈ ਜਾਵੇ ਜਾਂ ਫੇਰ ਜਿਹੜੀ ਕਿਸਾਨ ਵੀਰਾਂ ਦੀ ਜਗ੍ਹਾ ਲਈ ਗਈ ਸੀ, ਉਨ੍ਹਾਂ ਨੂੰ ਵਾਪਸ ਕੀਤੀ ਜਾਵੇ। ਬਹੁਤ ਬਹੁਤ ਧੰਨਵਾਦ। (ਵਿਘਨ, ਸ਼ੋਰ)

**ਸਰਦਾਰ ਹਰਮੀਤ ਸਿੰਘ ਪਠਾਨਮਾਜਰਾ (ਸਨੌਰ) :** ਸਪੀਕਰ ਸਾਹਿਬ, ਪਿੱਛੇ ਜਿਹੇ ਜਿਹੜੇ ਪੰਜਾਬ ਦੇ ਹਾਲਾਤ ਸਨ, ਇਹ ਪਾਣੀ ਦੀ ਮਾਰ ਹੇਠਾਂ ਸੀ। ਸਪੀਕਰ ਸਾਹਿਬ, ਜਿਹੜੀ ਟਾਂਗਰੀ ਨਦੀ, ਮਾਰਕੰਡਾ ਅਤੇ ਘੱਗਰ ਦੀ ਜ਼ਮੀਨ ਹੈ, ਇਸ ਦੀ ਮਾਲਕੀ ਲੋਕਾਂ ਦੀ ਆਪਣੀ ਹੈ। ਇਸ ਨੂੰ ਐਕੁਆਇਰ ਕੀਤਾ ਜਾਵੇ। ਜਿਹੜੇ ਲੋਕ ਪਾਣੀ ਨਾਲ ਜੂਝਦੇ ਹਨ, ਅਸੀਂ ਉਨ੍ਹਾਂ ਨੂੰ ਹਰ ਵਾਰੀ ਖਰਾਬੇ ਦੇ ਪੈਸੇ ਦਿੰਦੇ ਹਾਂ। ਉਸ ਦੀ ਬਜਾਏ ਇਨ੍ਹਾਂ ਜ਼ਮੀਨਾਂ ਨੂੰ ਐਕੁਆਇਰ ਕਰਕੇ ਉਨ੍ਹਾਂ ਦੀ ਪੁੱਟ ਕੇ ਸਫਾਈ ਕੀਤੀ ਜਾਵੇ। ਕਈ ਚੋਅ ਅਜਿਹੇ ਹਨ, ਜਿਹੜੇ ਲੋਕਾਂ ਵਲੋਂ ਦੱਬੇ ਗਏ ਹਨ, ਇਨ੍ਹਾਂ ਨੂੰ ਕਬਜ਼ਿਆਂ ਥੱਲੋਂ ਕਢਵਾ ਕੇ ਇਨ੍ਹਾਂ ਬਾਰੇ ਗੌਰ ਕੀਤੀ ਜਾਵੇ ਕਿਉਂਕਿ ਹਰ ਵਾਰੀ ਸਾਡੇ ਇਲਾਕੇ ਜਿਵੇਂ ਪਟਿਆਲਾ, ਸਨੌਰ, ਘਨੌਰ, ਸਮਾਣਾ ਪਾਣੀ ਦੀ ਮਾਰ ਥੱਲੇ ਆ ਜਾਂਦੇ ਹਨ। (ਵਿਘਨ)

**ਮਾਣਯੋਗ ਸਪੀਕਰ** : ਰਾਜਾ ਜੀ, ਮੈਂ ਤੁਹਾਨੂੰ ਇਕ ਬੇਨਤੀ ਕਰਨ ਲੱਗਿਆ ਹਾਂ। ਕੀ ਆਪਾਂ ਹਰ ਟਾਈਮ ਬੋਲਦੇ ਰਹਿਣਾ ਹੁੰਦਾ ਹੈ? ਜੇ ਮਾਈਕ ਤੇ ਨਹੀਂ ਤਾਂ ਫੇਰ ਆਪਾਂ ਇਵੇਂ ਹੀ ਲੱਗ ਪੈਂਦੇ ਹਾਂ। ਆਪਸ ਵਿੱਚ ਗੱਲਾਂ ਨਾ ਕਰਿਆ ਕਰੋ।

**ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਸੀਨੀਅਰ ਇਸ਼ਾਰਾ ਕਰ ਦਿੰਦੇ ਹਨ ਤਾਂ ਮੈਨੂੰ ਬੋਲਣਾ ਪੈਂਦਾ ਹੈ।

**ਮਾਣਯੋਗ ਸਪੀਕਰ** : ਆਪਾਂ ਹਾਊਸ ਵਿੱਚ ਆਰਡਰ ਬਣਾ ਕੇ ਰੱਖੀਏ।(ਵਿਘਨ) ਮੈਨੂੰ ਗੱਲ ਕੰਪਲੀਟ ਕਰ ਲੈਣ ਦਿਓ।

(ਇਕ ਅਵਾਜ਼ : ਸਰ, ਇਹ ਬਰਥਡੇ ਬੁਆਏ ਹੈ।)

**ਮਾਣਯੋਗ ਸਪੀਕਰ** : ਅੱਛਾ ਜੀ। ਰਾਜਾ ਜੀ, ਜਨਮ ਦਿਨ ਦੀ ਬਹੁਤ ਬਹੁਤ ਵਧਾਈ।(ਥੰਪਿੰਗ) ਇਸ ਵਾਸਤੇ ਤੁਹਾਨੂੰ ਤਿੰਨ ਮਿੰਟ ਵੱਖਰੇ ਵੀ ਗਿਫਟ ਵਜੋਂ ਦੇ ਦਿਆਂਗੇ।(ਹਾਸਾ)

(ਇਕ ਅਵਾਜ਼ : ਨਿੱਜਰ ਸਾਹਿਬ ਦਾ ਵੀ ਅੱਜ ਬਰਥਡੇ ਹੈ ਜੀ।)

**ਸਰਦਾਰ ਹਰਮੀਤ ਸਿੰਘ ਪਠਾਨਮਾਜਰਾ** : ਇਨ੍ਹਾਂ ਦੋਹਾਂ ਨੂੰ ਹੈਪੀ ਬਰਥਡੇ ਜੀ।

**ਮਾਣਯੋਗ ਸਪੀਕਰ** : ਨਿੱਜਰ ਸਾਹਿਬ ਨੂੰ ਵੀ ਮੁਬਾਰਕਾਂ ਦੇ ਦਿੰਦੇ ਹਾਂ। ਮੇਰੀ ਗੱਲ ਸੁਣੋ, ਕਿਤੇ ਇਵੇਂ ਹੀ ਨਾ ਬਣਾਈ ਜਾਣਾ। ਜਿਸ ਜਿਸ ਦਾ ਹੈ, ਉਹੀ ਦੱਸਿਓ। (ਹਾਸਾ) ਨਿੱਜਰ ਸਾਹਿਬ, ਤੁਹਾਡਾ ਬਰਥਡੇ ਹੈ ਜੀ। ਜਨਮ ਦਿਨ ਦੀ ਬਹੁਤ ਬਹੁਤ ਵਧਾਈ।

1120/Beant kaur/ Harjinder singh

1125/Karamjit kaur

**ਸਰਦਾਰ ਹਰਦੇਵ ਸਿੰਘ ਲਾਡੀ:** ਸਪੀਕਰ ਸਾਹਿਬ, ਮੇਰੀ ਕੱਲ੍ਹ ਮੈਰਿਜ ਐਨੇਵਰਸਰੀ ਸੀ। (ਹਾਸਾ)

**ਮਾਣਯੋਗ ਸਪੀਕਰ:** ਠੀਕ ਹੈ ਜੀ। ਉਸ ਦੇ ਲਈ ਵੀ ਵਧਾਈ ਜੀ।

**ਸਰਦਾਰ ਹਰਮੀਤ ਸਿੰਘ ਪਠਾਣਮਾਜਰਾ** : ਸਪੀਕਰ ਸਾਹਿਬ, ਪਾਣੀ ਦੀ ਮਾਰ ਦਾ ਜਿਹੜਾ ਮਸਲਾ ਹੈ, ਇਹ ਬੜੇ ਸਾਲਾਂ ਦਾ ਮਸਲਾ ਹੈ। ਦੂਜੀਆਂ ਸਰਕਾਰਾਂ ਨੇ ਇਸ ਮਸਲੇ ਤੇ ਗੌਰ ਨਹੀਂ ਕੀਤਾ। ਇਹ ਜ਼ਰੂਰ ਧਿਆਨ ਰੱਖਿਓ ਜੀ।

**ਮਾਣਯੋਗ ਸਪੀਕਰ** : ਠੀਕ ਹੈ ਜੀ। ਤੁਹਾਡੀ ਗੱਲ ਆ ਗਈ ਹੈ। Thank you. ਹਾਂ ਜੀ, ਰਾਜਾ ਜੀ।, Happy Birthday, ਤੁਹਾਡੇ ਲਈ ਬਰਥ ਡੇਅ ਗਿਫਟ ਹੈ ਜੀ, ਤੁਸੀਂ ਤਿੰਨ ਮਿੰਟ ਦਾ ਸਮਾਂ ਲਵੋ। ਬੋਲੋ ਜੀ।

**ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਜੀ। ਸਪੀਕਰ ਸਾਹਿਬ, ਵੈਸੇ ਤਾ ਮਾਣਯੋਗ ਮੈਂਬਰ ਸਾਹਿਬ ਨੇ ਲਾਰੈਂਸ ਬਿਸ਼ਨੋਈ ਵਾਲੀ ਗੱਲ ਰੱਖ ਦਿੱਤੀ ਹੈ। ਇਹ ਬਹੁਤ ਗੰਭੀਰ ਮੁੱਦਾ ਹੈ ਪਰ ਅਗਲਾ ਮੁੱਦਾ ਵੀ ਪੰਜਾਬ ਵਾਸਤੇ ਇੰਨਾ ਹੀ ਗੰਭੀਰ ਹੈ ਕਿਉਂਕਿ ਅਸੀਂ ਸਾਰੇ ਹੀ ਕਿਸਾਨੀ ਨਾਲ ਅਤੇ ਵਪਾਰ ਨਾਲ ਜੁੜੇ ਹੋਏ ਹਾਂ। ਜੇ ਪੰਜਾਬ ਦੀ ਕਿਸਾਨੀ ਮਰ ਗਈ ਅਤੇ ਪੰਜਾਬ ਦਾ ਵਪਾਰ ਮਰ ਗਿਆ ਤਾਂ ਸਮਝ ਲਵੋ ਕਿ ਪੰਜਾਬ ਮਰ ਗਿਆ। ਪਿਛਲਾ ਇੱਕ ਮਹੀਨਾ ਪ੍ਰਕਿਓਰਮੈਂਟ ਦਾ ਮਹੀਨਾ ਸੀ। ਜਿਸ ਪ੍ਰਕਾਰ ਕਿਸਾਨਾਂ ਦੇ, ਆੜਤੀਆਂ ਦੇ ਅਤੇ ਸ਼ੈਲਰ ਵਾਲਿਆਂ ਦੇ ਹਾਲਾਤ ਬਣੇ ਹਨ, ਤੁਸੀਂ ਜਾਣਦੇ ਹੀ ਹੋ। ਸ਼ੈਲਰ ਵਾਲਿਆਂ ਨੇ 15 ਦਿਨ ਲਈ ਹੜਤਾਲ ਰੱਖ ਦਿੱਤੀ ਸੀ। ਤੁਸੀਂ ਮਾਲ ਦੀ ਇੱਕ ਤਾਰੀਕ ਤੋਂ ਖਰੀਦ ਸ਼ੁਰੂ ਕਰ ਦਿੱਤੀ ਸੀ ਤੇ ਢਾਂਗਾ ਲਗਾ ਲਗਾ ਕੇ ਯਾਨੀ ਕਿ ਬੋਰੀਆਂ ਵਿੱਚ ਭਰ ਭਰ ਕੇ ਮੰਡੀਆਂ ਵਿੱਚ ਮਾਲ ਲਗਾ ਦਿੱਤਾ। ਇਸ ਦੇ ਉਪਰ ਬਾਰਸ਼ ਪੈ ਗਈ, ਇਹ ਡਿਸ ਕਲਰ ਅਤੇ ਡੈਮੇਜ ਹੋ ਗਿਆ। ਕਿਸਾਨ ਦਾ ਮਾਲ ਪਿਆ ਰਿਹਾ ਅਤੇ ਖਰਾਬ ਹੋ ਰਿਹਾ ਸੀ ਪਰ ਆੜਤੀਆ ਕੋਈ ਚੁੱਕ ਨਹੀਂ ਰਿਹਾ ਸੀ। ਫਿਰ ਕੀ ਹੋਇਆ ਕਿ 15 ਦਿਨ ਪਹਿਲਾਂ ਜਿਹੜੀ ਸ਼ੈਲਰ ਵਾਲਿਆਂ ਨਾਲ ਮੀਟਿੰਗ ਚਾਹੀਦੀ ਸੀ, ਉਹ ਮੀਟਿੰਗ ਡਿਪਾਰਮੈਂਟ ਨੇ 15 ਦਿਨ ਬਾਅਦ ਵਿੱਚ ਕੀਤੀ, ਦਬਕੇ ਮਾਰੇ ਗਏ ਕਿ ਮਾਲ ਚੁੱਕ ਲਵੋ, ਨਹੀਂ ਤਾਂ ਤੁਹਾਡੇ ਲਾਈਸੰਸ ਰੱਦ ਹੋ ਜਾਣਗੇ ਅਤੇ ਅੰਦਰ ਦੇ ਦਿਆਂਗੇ। ਇੱਕ ਦੋ ਵਪਾਰੀਆਂ ਨੂੰ ਤਾਂ ਅੰਦਰ ਵੀ ਦੇ ਦਿੱਤਾ ਸੀ ਜੀ। ਪੰਜਾਬ ਵਿੱਚ ਸਾਡੇ ਕੋਲ ਸਹੀ ਕਾਰੋਬਾਰੀ ਧੰਦਾ ਇੱਕ ਹੀ ਹੈ, ਉਹ ਸੈਲਰ ਦਾ ਧੰਦਾ ਹੈ। ਉਸ ਹੜਤਾਲ ਦਾ ਕਾਰਨ ਕੀ ਸੀ ਕਿ ਫੌਰਟੀਫਾਈਡ ਰਾਈਸ ਇੱਕ ਕੁਇੰਟਲ ਦੇ ਵਿੱਚ ਇੱਕ ਕਿੱਲੋ ਪੈਂਦਾ ਹੈ ਜੀ। ਕੇਂਦਰ ਸਰਕਾਰ ਦੀਆਂ ਜਿਹੜੀਆਂ ਮਨਜ਼ੂਰਸ਼ੁਦਾ ਫੈਕਟਰੀਆਂ ਹਨ, ਉਹੀ ਇਹ ਨਿਊਟਰੀਸ਼ਨ ਵਾਲਾ ਮਾਲ ਦਿੰਦੀਆਂ ਹਨ। ਉਹ ਇੱਕ ਕਿੱਲੋ ਫੌਰਟੀਫਾਈਡ ਪਾ ਦਿੰਦੇ ਹਨ ਅਤੇ

ਬਿਹਾਰ ਜਾ ਕੇ ਉਸ ਦਾ ਸੈਂਪਲ ਫੇਲ੍ਹ ਕਰ ਦਿੰਦੇ ਹਨ ਜੀ। ਫੇਰ ਉਸ ਇੱਕ ਗੱਡੀ ਦਾ ਹੀ ਸੈਂਪਲ ਫੇਲ੍ਹ ਨਹੀਂ ਹੁੰਦਾ, ਸਾਰੇ ਦਾ ਸਾਰਾ ਚੱਕਾ ਫੇਲ੍ਹ ਕਰਦੇ ਹਨ, ਯਾਨੀ ਕਿ ਚੱਕੇ ਵਿੱਚ ਛੇ ਗੱਡੀਆਂ ਹੁੰਦੀਆਂ ਹਨ ਜੀ। ਉਹ ਸਾਰਾ ਉਨ੍ਹਾਂ ਨੂੰ ਵਾਪਸ ਭੇਜਣਾ ਪੈਂਦਾ ਹੈ। ਘੱਟੋ-ਘੱਟ 50 ਤੋਂ 60 ਲੱਖ ਰੁਪਏ ਦਾ ਨੁਕਸਾਨ ਹੁੰਦਾ ਹੈ ਜੀ। ਇਸੇ ਕਰਕੇ ਅੱਜ ਵੀ ਡੇਢ ਮਹੀਨੇ ਬਾਅਦ ਵੀ ਮੰਡੀਆਂ ਵਿੱਚ ਢਾਂਗਾਂ ਲੱਗ ਕੇ ਮਾਲ ਪਿਆ ਹੈ। ਉਸ ਤੋਂ ਬਾਅਦ ਕਿਸੇ ਨੇ ਮਾਲ ਚੁੱਕਿਆ ਨਹੀਂ। ਫੇਰ ਉਹ ਕਿਸਾਨ ਵੱਟਾ ਦਿੰਦੇ ਹਨ ਕਿਉਂਕਿ ਡੈਮੇਜ ਤੇ ਡਿਸਕਲਰ ਹੋ ਗਿਆ। ਸਪੀਕਰ ਸਾਹਿਬ, ਮੇਰੀ ਤੁਹਾਨੂੰ ਬੇਨਤੀ ਹੈ ਅਤੇ ਮੈਂ ਸਦਨ ਦੇ ਵਿੱਚ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕੇਂਦਰ ਸਰਕਾਰ ਨਾਲ ਇਸ ਮਸਲੇ ਬਾਰੇ ਗੱਲ ਕਰਕੇ, ਇਹ ਮਸਲਾ ਹੱਲ ਹੋਣਾ ਚਾਹੀਦਾ ਹੈ ਨਹੀਂ ਤਾਂ ਘੱਟੋ-ਘੱਟ ਪੰਜਾਬ ਦੇ ਅੱਧੇ ਸ਼ੈਲਰ ਆਉਣ ਵਾਲੇ ਸਮੇਂ ਵਿੱਚ ਬੰਦ ਹੋ ਜਾਣਗੇ ਜੀ। ਔਰ ਇਹ ਕੇਂਦਰ ਸਰਕਾਰ ਦੀ ਸਕੀਮ ਹੈ ਕਿ ਕਿਸਾਨ ਦਾ ਮਾਲ ਨਾ ਚੁੱਕੋ, ਸ਼ੈਲਰ ਬੰਦ ਹੋ ਜਾਣ, ਮਿਲਿੰਗ ਕਿਸੇ ਨੇ ਕਰਨੀ ਨਹੀਂ, ਫਿਰ ਆਪਣੇ ਆਪ ਐਮ.ਐਸ.ਪੀ. ਟੁੱਟ ਜਾਣੀ ਹੈ, ਆਪਣੇ ਆਪ ਲੋਕਾਂ ਨੇ ਝੋਨਾ ਲਗਾਉਣਾ ਬੰਦ ਕਰ ਦੇਣਾ ਹੈ। ਇਸ ਮਾਮਲੇ ਤੇ ਤਵੱਜੋਂ ਦੇਣ ਦੀ ਲੋੜ ਹੈ ਜੀ।

**ਮਾਣਯੋਗ ਸਪੀਕਰ**: ਥੈਂਕਿਊ ਜੀ। ਸਰਦਾਰ ਇੰਦਰਬੀਰ ਸਿੰਘ ਨਿੱਜਰ ਜੀ। ਅੱਜ ਇਨ੍ਹਾਂ ਦਾ ਬਰਥ ਡੇਅ ਹੈ ਜੀ।

(ਅਵਾਜ਼ਾਂ: ਹੈਪੀ ਬਰਥ ਡੇਅ ਜੀ) (ਥੰਪਿੰਗ)

**ਡਾਕਟਰ ਇੰਦਰਬੀਰ ਸਿੰਘ ਨਿੱਜਰ (ਅੰਮ੍ਰਿਤਸਰ ਦੱਖਣੀ)**: ਸਪੀਕਰ ਸਾਹਿਬ, ਅੱਜ ਮੇਰਾ ਬਰਥ ਡੇਅ ਹੈ ਜੀ ਤੇ ਮੈਂ ਕਿਸੇ ਨੂੰ ਅੱਜ ਕਹਿਣਾ ਕੁਝ ਨਹੀਂ ਹੈ। ਮੈਂ ਸਿਰਫ ਦੋ ਲਾਈਨਾਂ ਆਪੋਜੀਸ਼ਨ ਬੈਂਚਿਜ਼ ਵਾਸਤੇ ਬੋਲਣੀਆਂ ਹਨ। ਜਿਵੇਂ ਇਹ ਹਮੇਸ਼ਾ ਢਹਿੰਦੀ ਕਲਾ ਵਿੱਚ ਗੱਲ ਕਰਦੇ ਹਨ:

ਤੁਮ ਗੁਲਸਿਤਾਂ ਸੇ ਆਏ, ਜ਼ਿਕਰ-ਏ-ਖਿਜ਼ਾ ਹਿਲਾਏ
ਹਮਨੇ ਕਫਸ ਮੇਂ ਦੇਖੀ ਫਸਲੇਂ ਬਹਾਰ ਬਰਸੋਂ। (ਥੰਪਿੰਗ)

**ਮਾਣਯੋਗ ਸਪੀਕਰ:** ਕਯਾ ਬਾਤ ਹੈ ਜੀ। ਸਰਦਾਰ ਪਰਗਟ ਸਿੰਘ ਜੀ।

**ਸਰਦਾਰ ਪਰਗਟ ਸਿੰਘ ਪੋਆਰ (ਜਲੰਧਰ ਛਾਉਣੀ):** ਸਪੀਕਰ ਸਾਹਿਬ, ਧੰਨਵਾਦ ਜੀ। ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਵੈਸੇ ਆਸ ਤਾਂ ਇਹ ਸੀ ਕਿ ਐਸ.ਵਾਈ.ਐਲ. ਦੇ ਉਤੇ ਆਪਾਂ ਇਸ ਹਾਉਸ ਵਿੱਚ ਲੰਬੀ ਡਿਸਕਸ਼ਨ ਕਰੀਏ। ਇਹ ਠੀਕ ਹੈ ਕਿ ਹੁਣ ਵੀ ਸੀ.ਐਮ. ਸਾਹਿਬ ਬੈਠੇ ਨਹੀਂ ਹਨ। ਇਹ ਲੁਧਿਆਣੇ ਡਿਸਕਸ਼ਨ ਲੈ ਗਏ, ਸ਼ਾਇਦ ਇਸ ਦਾ ਹਿੱਸਾ ਨਹੀਂ ਬਣਾਉਣਾ ਚਾਹੁੰਦੇ। ਲੇਕਿਨ 1980-81 ਤੋਂ ਬਾਅਦ ਮੇਰਾ

ਖਿਆਲ ਹੈ ਕਿ ਜਿੰਨੀ ਕੁ ਗੱਲ ਮੈਨੂੰ ਸਮਝ ਆਈ ਹੈ ਕਿ ਇਸ ਤੇ ਲਗਭੱਗ 15 ਅਲੱਗ ਅਲੱਗ ਕੇਸ ਚਲਦੇ ਹਨ ਔਰ ਇਸ ਤੇ 1980 ਤੋਂ ਬਾਅਦ ਕੋਈ ਵਾਈਟ ਪੇਪਰ ਨਹੀਂ ਆਇਆ। ਪਾਲੇਟਿਸ਼ਨ ਕੋਲ ਕਮ-ਸੇ-ਕਮ ਜਿਹੜੀ ਹਾਫ ਨਾਲੇਜ ਹੁੰਦੀ ਹੈ, ਉਹ ਇਸ ਕਰਕੇ ਕਿਉਂਕਿ ਕਦੇ ਕਦੇ ਕੋਈ ਟੁੱਟਵੀਂ ਜਿਹੀ ਫਾਈਲ ਆ ਜਾਂਦੀ ਹੈ, ਬਿਓਰੋਕਰੇਟ ਦੀ ਪ੍ਰਾਬਲਮ ਇਹ ਹੈ ਕਿ ਉਹ ਕਦੇ ਕਿਸੇ ਡਿਪਾਰਟਮੈਂਟ ਵਿੱਚ ਹੁੰਦੇ ਹਨ ਅਤੇ ਕਦੇ ਕਿਸੇ ਹੋਰ ਡਿਪਾਰਟਮੈਂਟ ਵਿੱਚ ਹੁੰਦੇ ਹਨ। ਜਿਹੜਾ ਪੰਜਾਬ ਦਾ ਪਾਣੀ ਦਾ ਮਸਲਾ ਹੈ, ਪਾਣੀ ਸਾਡੇ ਲਈ ਲਾਈਫ ਲਾਈਨ ਹੈ ਕਿਉਂਕਿ ਆਉਣ ਵਾਲਾ ਸਮਾਂ, ਆਪਾਂ ਜਿੱਧਰ ਨੂੰ ਦੇਖ ਰਹੇ ਹਾਂ, ਆਪਣੇ ਵਾਸਤੇ ਆਉਣ ਵਾਲਾ ਸਮਾਂ ਬਹੁਤਾ ਚੰਗਾ ਨਹੀਂ ਹੈ। ਸੋ, ਇਸ ਕਰਕੇ ਇਸ ਦੇ ਉਤੇ ਜਾਂ ਤਾਂ ਆਲ ਪਾਰਟੀ ਮੀਟਿੰਗ ਵਿਦ ਐਕਸਪਰਟਸ ਹੋਵੇ, ਐਕਸਪਰਟਸ ਬੁਲਾ ਕੇ ਮੀਟਿੰਗ ਹੋਵੇ ਤਾਂ ਕਿ ਇਸ ਬਾਰੇ ਪਰਾਪਰ ਜਾਣਕਾਰੀ ਲੈ ਕੇ ਕੇਸ ਡਿਫੈਂਡ ਕੀਤਾ ਜਾਵੇ।

1125/Karamjit kaur/ Harjinder singh

1130/harpreet singh

ਮੈਂ ਨਹੀਂ ਕਹਿੰਦਾ ਕਿ ਆਪਣਾ ਕਰੋ, ਜਿਸ ਜਿਸ ਨੇ ਵੀ ਜੋ ਜੋ ਕੀਤਾ ਹੈ, ਉਹ ਸਾਰਾ ਵਾਈਟ ਪੇਪਰ ਵਿਚ ਆਉਣਾ ਚਾਹੀਦਾ ਹੈ ਪਰ ਆਪਾਂ ਆਉਣ ਵਾਲਾ ਸਮਾਂ ਤਾਂ ਵਿਚਾਰ ਲਈਏ। ਦੂਸਰੀ ਗੱਲ ਸਾਡੇ ਮਾਣਯੋਗ ਸਿੱਖਿਆ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ।

**ਮਾਣਯੋਗ ਸਪੀਕਰ:** ਬੈਠੋ, ਬੈਠੋ, ਤੁਹਾਡੀ ਗੱਲ ਆ ਗਈ।

**ਸਰਦਾਰ ਲਖਬੀਰ ਸਿੰਘ ਰਾਏ (ਸ੍ਰੀ ਫਤਹਿਗੜ੍ਹ ਸਾਹਿਬ):** ਸਪੀਕਰ ਸਾਹਿਬ, ਬਹੁਤ ਧੰਨਵਾਦ ਜੀ। ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਬਾਬਾ ਜੋਰਾਵਰ ਸਿੰਘ, ਬਾਬਾ ਫਤਿਹ ਸਿੰਘ ਅਤੇ ਮਾਤਾ ਗੁਜਰ ਕੌਰ ਜੀ ਦੀ ਯਾਦ ਵਿਚ ਸ਼ਹੀਦੀ ਜੋੜ ਮੇਲਾ ਫਤਹਿਗੜ੍ਹ ਸਾਹਿਬ ਵਿਖੇ 26, 27 ਅਤੇ 28 ਦਸੰਬਰ ਨੂੰ ਹੋਣ ਜਾ ਰਿਹਾ ਹੈ। ਸਪੀਕਰ ਸਾਹਿਬ, ਪਿਛਲੇ ਸਮੇਂ ਮਈ ਜੂਨ ਵਿਚ ਆਏ ਹੜ੍ਹ ਕਾਰਨ ਮੇਰੇ ਹਲਕਾ ਫਤਿਹਗੜ੍ਹ ਸਾਹਿਬ ਦੀਆਂ ਸੜਕਾਂ ਕਾਫੀ ਟੁੱਟ ਗਈਆਂ ਹਨ। ਪਿਛਲੇ ਸਾਲ 25 ਲੱਖ ਦੇ ਕਰੀਬ ਸੰਗਤ ਨੇ ਇੱਥੇ ਦਰਸ਼ਨ ਕੀਤੇ ਸਨ। ਸੋ, ਮੈਂ ਆਪ ਜੀ ਦੇ ਮਾਧਿਅਮ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਫਤਿਹਗੜ੍ਹ ਸਾਹਿਬ ਲਈ ਸੜਕਾਂ ਦੀ ਮੁਰੰਮਤ ਅਤੇ ਨਵੀਆਂ ਸੜਕਾਂ ਲਈ ਵੱਧ ਤੋਂ ਵੱਧ ਗਰਾਂਟ ਜਾਰੀ ਕੀਤੀ ਜਾਵੇ। ਇਸ ਤੋਂ ਇਲਾਵਾ ਮੈਂ ਇਕ ਗੱਲ ਹੋਰ ਕਰਨੀ ਚਾਹੁੰਦਾ ਹਾਂ।

**ਮਾਣਯੋਗ ਸਪੀਕਰ:** ਬੈਠੋ ਜੀ। ਬੈਠੋ, ਤੁਹਾਡੀ ਗੱਲ ਆ ਗਈ।

**ਸ੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ):** ਸਪੀਕਰ ਸਾਹਿਬ, ਮੈਂ ਆਪ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕੱਲ ਇੱਥੇ ਮਾਈਨਿੰਗ ਦੀ ਗੱਲ ਹੋ ਰਹੀ ਸੀ। ਆਪਣੇ ਪੰਜਾਬ ਦੇ ਕਈ ਪਿੰਡ ਹਿਮਾਚਲ ਪ੍ਰਦੇਸ਼ ਨਾਲ ਲੱਗਦੇ ਹਨ ਅਤੇ ਸਭ ਤੋਂ ਖਤਰਨਾਕ ਗੱਲ ਇਹ ਹੈ ਕਿ ਉੱਥੇ ਜਿਹੜੀਆਂ ਲਿੰਕ ਰੋਡਜ਼ ਹਨ, ਉਹ ਕੇਵਲ 18 ਫੁੱਟੀ ਰੋਡਜ਼ ਹਨ। ਉਨ੍ਹਾਂ ਤੇ ਮਾਈਨਿੰਗ ਕਾਰਨ 18 ਟਾਇਰੀ ਅਤੇ 16 ਟਾਇਰੀ ਟਰੱਕ ਟਿੱਪਰ ਦਿਨ ਰਾਤ ਨਿਕਲਦੇ ਹਨ, ਜਿਸ ਕਾਰਨ ਪਿੰਡਾਂ ਦੀਆਂ ਸੜਕਾਂ ਤੇ ਖੱਡੇ ਪੈਣੇ ਸ਼ੁਰੂ ਹੋ ਗਏ ਹਨ। ਮੈਨੂੰ ਲਗਦਾ ਹੈ ਕਿ ਪ੍ਰਸ਼ਾਸਨ ਨੂੰ ਇਹ ਮਾਮਲਾ ਬੜੀ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ। ਸ਼ਾਰਟ ਕੱਟ ਰਸਤੇ ਅਪਣਾ ਕੇ ਪਿੰਡ ਦੀਆਂ ਸੜਕਾਂ ਬਰਬਾਦ ਨਾ ਕੀਤੀਆਂ ਜਾਣ।

ਦੂਸਰਾ ਸਪੀਕਰ ਸਾਹਿਬ, ਮੇਰਾ ਇਕ ਸੁਝਾਅ ਹੈ। ਅਸੀਂ ਕਿੰਨੀ ਦੇਰ ਪੰਜਾਬ ਨੂੰ ਇੱਧਰ ਉੱਧਰ ਦੀਆਂ ਗੱਲਾਂ ਵਿਚ ਘੇਰੀ ਰੱਖਾਂਗੇ। ਪਿੰਡਾਂ ਤੇ ਸ਼ਹਿਰਾਂ ਵਿਚ ਪ੍ਰਧਾਨ ਮੰਤਰੀ ਆਵਾਸ ਯੋਜਨਾ ਤਹਿਤ ਬਹੁਤ ਪੈਸਾ ਆਇਆ ਹੈ। ਪਿੰਡਾਂ ਵਿਚ ਇਸ ਦੀ ਪ੍ਰੋਗਰੈਸ ਬਹੁਤ ਅੱਛੀ ਹੈ, ਇਸ ਲਈ ਸਰਕਾਰ ਦਾ ਧੰਨਵਾਦੀ ਹਾਂ ਪਰ ਸ਼ਹਿਰਾਂ ਦੇ ਆਵਾਸ ਦੇ ਪੈਸਿਆਂ ਦਾ ਮੇਰੇ ਕੋਲ ਡਾਟਾ ਪਿਆ ਹੈ ਕਿ ਸਾਲ 2023-24 ਲਈ 180 ਕਰੋੜ ਰੁਪਿਆ ਆਇਆ ਅਤੇ ਪੁਰਾਣਾ ਬੈਲੈਂਸ ਮਿਲਾ ਕੇ ਕੁੱਲ 198 ਕਰੋੜ ਰੁਪਿਆ ਬਿਨਾ ਖਰਚ ਤੋਂ ਪਿਆ ਹੈ। ਇੱਥੇ ਸਥਾਨਕ ਸਰਕਾਰ ਮੰਤਰੀ ਜੀ ਬੈਠੇ ਹਨ, ਕ੍ਰਿਪਾ ਕਰਕੇ ਉਹ ਧਿਆਨ ਦੇਣ। ਇਸ ਪੈਸੇ ਨਾਲ ਅਸੀਂ 1500 ਪਰਿਵਾਰਾਂ ਦੇ ਘਰ ਬਣਾ ਸਕਦੇ ਹਾਂ। ਮੈਨੂੰ ਲਗਦਾ ਹੈ ਕਿ ਸਰਕਾਰ ਨੂੰ ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ। ਇਸ ਤੋਂ ਬਾਅਦ ਸਾਡੇ ਮੈਂਬਰ ਸੁੱਖੀ ਜੀ ਨੇ ਇਕ ਵਿਸ਼ਾ ਉਠਾਇਆ।

**ਮਾਣਯੋਗ ਸਪੀਕਰ:** ਬੈਠੋ ਜੀ, ਬੈਠੋ।

**ਸ੍ਰੀ ਅਸ਼ਵਨੀ ਕੁਮਾਰ ਸ਼ਰਮਾ** : ਸਪੀਕਰ ਸਾਹਿਬ, ਆਖਰੀ ਗੱਲ ਹੈ, ਮੈਂ ਕੋਈ ਵਿਰੋਧ ਨਹੀਂ ਕਰਨ ਲੱਗਿਆ।

**ਮਾਣਯੋਗ ਸਪੀਕਰ**: ਤੁਸੀਂ ਵਿਰੋਧ ਵੀ ਕਰੋ, ਕੋਈ ਗੱਲ ਨਹੀਂ।

**ਸ੍ਰੀ ਅਸ਼ਵਨੀ ਕੁਮਾਰ ਸ਼ਰਮਾ**: ਵਿਰੋਧ ਤਾਂ ਸੁਣਨ ਦੀ ਆਦਤ ਹੀ ਨਹੀਂ ਹੈ, ਇਸ ਲਈ ਕਰਨਾ ਵੀ ਨਹੀਂ ਹੈ। ਮੇਰਾ ਇਹ ਕਹਿਣਾ ਹੈ ਕਿ ਅੰਗਰੇਜ਼ੀ ਮਾਨਸਿਕਤਾ ਤੋਂ ਕੇਂਦਰ ਸਰਕਾਰ ਸਾਨੂੰ ਕੱਢ ਰਹੀ ਹੈ ਪਰ ਸਾਨੂੰ ਮਿਸਗਾਈਡ ਕੀਤਾ ਜਾ ਰਿਹਾ ਹੈ। ਜਿਹੜੀ ਸਰਕਾਰ ਇਹ ਕਹਿ ਰਹੀ ਹੋਵੇ ਕਿ ਡਾਕਟਰੀ ਦੀ ਪੜ੍ਹਾਈ ਆਪਣੇ ਸਟੇਟ ਦੀ ਭਾਸ਼ਾ ਵਿੱਚ ਕਰ ਸਕਦੇ ਹੋ, ਪੰਜਾਬੀ ਵਿੱਚ ਕਰ ਸਕਦੇ ਹੋ। ਜੇਕਰ ਕੋਈ ਤਾਮਿਲਨਾਡੂ ਵਿਚ ਰਹਿੰਦਾ ਹੈ, ਉਹ ਤਾਮਿਲ ਵਿਚ ਕਰ ਸਕਦਾ ਹੈ, ਇੰਜੀਨੀਅਰਿੰਗ ਦੀ ਪੜ੍ਹਾਈ ਕਰ ਸਕਦਾ ਹੈ। ਸੋ, ਤੁਸੀਂ ਮੈਨੂੰ ਦੱਸੋ ਕਿ ਕੀ ਇਹ ਪੰਜਾਬੀ ਮਾਂ ਬੋਲੀ ਨਾਲ ਨਿਆਂ ਹੈ ਜਾਂ ਅਨਿਆਂ ਹੈ। ਇਸ ਕਰਕੇ ਇਸ ਮਾਨਸਿਕਤਾ ਤੋਂ ਨਿਕਲੀਏ।

**ਮਾਣਯੋਗ ਸਪੀਕਰ**: ਬੈਠੋ ਜੀ, ਬੈਠੋ। ਹੋ ਗਿਆ।

**ਸਰਦਾਰ ਲਾਭ ਸਿੰਘ ਉਗੋਕੇ (ਭਦੌੜ, ਐਸ.ਸੀ.):** ਸਪੀਕਰ ਸਾਹਿਬ, ਬਹੁਤ ਸ਼ੁਕਰੀਆ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਅਤੇ ਮੇਰੇ ਹਲਕੇ ਭਦੌੜ ਦੇ ਬਹੁਤ ਸਾਰੇ ਗਰੀਬ ਲੋਕਾਂ ਦੇ ਘਰਾਂ ਦੀਆਂ ਛੱਤਾਂ ਤੇ 11 ਹਜ਼ਾਰ ਵੋਲਟੇਜ ਦੀਆਂ ਤਾਰਾਂ ਨਿਕਲਦੀਆਂ ਹਨ। ਜਿਹੜਾ ਵਿਭਾਗ ਵੱਲੋਂ ਤਾਰਾਂ ਪਾਸੇ ਕਰਵਾਉਣ ਲਈ ਐਸਟੀਮੇਟ ਦਿੱਤਾ ਜਾਂਦਾ ਹੈ, ਗਰੀਬ ਪਰਿਵਾਰ ਉਹ ਐਸਟੀਮੇਟ ਭਰਨ ਦੇ ਕਾਬਲ ਨਹੀਂ ਹਨ। ਇਸ ਕਾਰਨ ਉਹ ਆਪਣੇ ਘਰਾਂ ਦੀਆਂ ਛੱਤਾਂ ਤੇ ਕੋਈ ਉਸਾਰੀ ਵੀ ਨਹੀਂ ਕਰ ਸਕਦੇ। ਇੱਥੋਂ ਤੱਕ ਕਿ ਛੱਤਾਂ ਨੂੰ ਲਿੱਪਣ ਲਈ ਵੀ ਮਿਸਤਰੀ ਬੁਲਾ ਕੇ ਗਜ਼ਾਂ ਦੇ ਹਿਸਾਬ ਨਾਲ ਕੰਮ ਕਰਵਾਉਣਾ ਪੈਂਦਾ ਹੈ। ਮੇਰੇ ਹਲਕੇ ਵਿਚ ਬਹੁਤ ਸਾਰੇ ਅਜਿਹੇ ਪਿੰਡ ਹਨ ਜਿਵੇਂ ਧੌਲਾ, ਪੱਖੋ ਕਲਾਂ ਆਦਿ ਜਿਨ੍ਹਾਂ ਵਿੱਚ ਜਾਨੀ ਨੁਕਸਾਨ ਵੀ ਹੋਇਆ ਹੈ। ਸੋ, ਮੇਰੀ ਮਾਣਯੋਗ ਮੰਤਰੀ ਜੀ ਨੂੰ ਬੇਨਤੀ ਹੈ ਕਿ ਪੂਰੇ ਪੰਜਾਬ ਵਿਚ ਇਸ ਮਸਲੇ ਤੇ ਵਿਚਾਰ ਕਰਕੇ ਸਰਕਾਰੀ ਪੱਧਰ ਤੇ ਰਿਹਾਇਸ਼ੀ ਘਰਾਂ ਤੋਂ ਤਾਰਾਂ ਹਟਾਈਆਂ ਜਾਣ। ਬਹੁਤ ਧੰਨਵਾਦ ਜੀ।

1130/harpreet singh/BS khokhar

1135/amandeep kaur

**ਸ੍ਰੀ ਮਦਨ ਲਾਲ ਬੱਗਾ (ਲੁਧਿਆਣਾ ਉੱਤਰੀ):** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਰੈਵੈਨਿਊ ਡਿਪਾਰਟਮੈਂਟ ਮਨਿਸਟਰ ਸਾਹਿਬ ਦਾ ਧਿਆਨ ਆਪਣੇ ਹਲਕੇ ਵੱਲ ਦਿਵਾਉਣਾ ਚਾਹੁੰਦਾ ਹਾਂ। ਮੇਰੇ ਹਲਕੇ ਵਿੱਚ ਤਹਿਸੀਲ ਨਾ ਹੋਣ ਕਰਕੇ ਮੇਰੇ ਹਲਕੇ ਨੂੰ ਦੋ ਵੱਖ ਵੱਖ ਹਲਕੇ ਦੇ ਜ਼ਿਲ੍ਹਿਆਂ ਦੇ ਨਾਲ ਤਹਿਸੀਲ ਨੂੰ ਜੋੜਿਆ ਗਿਆ। ਕਈ ਵਾਰ ਤਾਂ ਕੰਫਿਊਜ਼ਨ ਵੀ ਹੋ ਜਾਂਦੀ ਹੈ, ਜਦੋਂ ਕਿਸੇ ਨੇ ਰਜਿਸਟਰੀ ਕਰਵਾਉਣੀ ਹੁੰਦੀ ਹੈ ਜਾਂ ਪੇਪਰ ਵਰਕ ਕਰਵਾਉਣਾ ਹੁੰਦਾ ਹੈ, ਉਹ ਜਦੋਂ ਤਹਿਸੀਲ ਵਿੱਚ ਜਾਂਦੇ ਹਨ ਤਾਂ ਪਤਾ ਲੱਗਦਾ ਹੈ ਕਿ ਉਨ੍ਹਾਂ ਦੀ ਤਹਿਸੀਲ ਤਾਂ ਈਸਟ ਵਾਲੇ ਪਾਸੇ ਹੈ ਜਾਂ ਵੈਸਟ ਵਾਲੇ ਪਾਸੇ ਹੁੰਦੀ ਹੈ। ਮੈਂ ਤੁਹਾਡੇ ਮਾਧਿਅਮ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਾਰਥ ਹਲਕੇ ਦੀ ਤਹਿਸੀਲ ਜਾਂ ਸਬ ਤਹਿਸੀਲ ਬਣਾਈ ਜਾਵੇ ਜਿਸ ਦੇ ਨਾਲ ਲੋਕਾਂ ਨੂੰ ਅਸੀਂ ਫਾਇਦਾ ਦੇ ਸਕੀਏ ਅਤੇ ਬਾਹਰ ਤੋਂ ਆਉਣ ਵਾਲੇ ਲੋਕਾਂ ਦਾ ਟਾਈਮ ਵੇਸਟ ਹੋਣ ਤੋਂ ਬਚਾ ਸਕੀਏ।

**ਸ੍ਰੀ ਨਰਿੰਦਰ ਪਾਲ ਸਿੰਘ ਸਵਨਾ (ਫਾਜ਼ਿਲਕਾ) :**ਧੰਨਵਾਦ, ਸਪੀਕਰ ਸਾਹਿਬ। ਸਪੀਕਰ ਸਾਹਿਬ, ਜਦੋਂ ਪਿਛਲੇ ਸਮੇਂ ਹੜ੍ਹ ਆਏ ਤਾਂ ਜਿਹੜਾ ਸਤਲੁਜ ਦਰਿਆ ਹੈ ਇਹ ਪਾਕਿਸਤਾਨ ਤੋਂ ਹੁੰਦਾ ਹੋਇਆ ਜਦੋਂ ਸਾਡੇ ਫਾਜ਼ਿਲਕਾ ਗੁਲਾਬਾ ਭੈਣੀ ਤੋਂ ਐਂਟਰ ਕਰਦਾ ਹੈ ਤਾਂ ਇੱਕ ਹਿੱਸਾ ਪਾਕਿਸਤਾਨ ਵਾਲੀ ਸਾਈਡ ਚਲਾ ਜਾਂਦਾ ਹੈ ਅਤੇ ਇੱਕ ਹਿੱਸਾ ਆਪਣੇ ਹਿੰਦੋਸਤਾਨ ਵਾਲੀ ਸਾਈਡ ਆ ਜਾਂਦਾ ਹੈ। ਜਿਸ ਦੇ ਵਿੱਚ ਤਕਰੀਬਨ 15 ਦੇ ਕਰੀਬ ਪਿੰਡ ਆ

ਜਾਂਦੇ ਹਨ। ਦਰਿਆ ਵਿੱਚ ਹੜ੍ਹ ਦਾ ਪਾਣੀ ਆਉਣ ਕਾਰਨ ਇਨ੍ਹਾਂ 15 ਪਿੰਡਾਂ ਦਾ ਬਹੁਤ ਨੁਕਸਾਨ ਹੋਇਆ, ਬਹੁਤ ਸਾਰਾ ਰੇਤਾ ਇਸ ਪਾਣੀ ਨਾਲ ਆਇਆ। ਢਾਈ ਤਿੰਨ ਫੁੱਟ ਫਸਲ ਦੇ ਉੱਪਰ ਤੱਕ ਇਹ ਰੇਤਾ ਚੜ੍ਹ ਗਿਆ। ਪਿਛਲੇ ਸਮੇਂ ਸਰਕਾਰ ਨੇ ਰੇਤਾ ਚੁੱਕਣ ਦੀ ਅਨੁਮਤੀ ਦਿੱਤੀ ਸੀ ਪਰ ਕੁਝ ਥਾਵਾਂ ਤੇ ਰੇਤਾਂ ਹਾਲੇ ਵੀ ਪਿਆ ਹੈ। ਮੈਂ ਸਰਦਾਰ ਚੇਤਨ ਸਿੰਘ ਜੌੜਾਮਾਜਰਾ, ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ, ਜਿਨ੍ਹਾਂ ਨੇ ਚਾਰਜ ਵੀ ਸੰਭਾਲਿਆ ਹੈ ਅਤੇ ਮੈਂ ਉਨ੍ਹਾਂ ਨੂੰ ਵਧਾਈ ਵੀ ਦਿੰਦਾ ਹਾਂ। ਸਾਡੇ ਕਿਸਾਨਾਂ ਨੂੰ ਥੋੜ੍ਹੀ ਜਿਹੀ ਹੋਰ ਪਰਮਿਸ਼ਨ ਰੇਤਾ ਚੁੱਕਣ ਦੀ ਦਿੱਤੀ ਜਾਵੇ ਤਾਂ ਜੋ ਉਥੋਂ ਦੇ ਕਿਸਾਨ ਕਣਕ ਦੀ ਬਿਜਾਈ ਕਰਵਾ ਸਕਣ।

**ਸ੍ਰੀ ਨਰੇਸ਼ ਕਟਾਰੀਆ (ਜ਼ੀਰਾ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਸੰਨ 2011 ਦੇ ਵਿੱਚ ਪੰਜਾਬ ਵਿੱਚ ਆਦਰਸ਼ ਸਕੂਲ ਸ਼ੁਰੂ ਹੋਏ ਸਨ। ਜਿਸ ਵਿੱਚ 70% ਸਰਕਾਰ ਦੀ ਭਾਗੀਦਾਰੀ ਹੈ ਅਤੇ 30% ਪ੍ਰਾਈਵੇਟ ਵਾਲਿਆਂ ਦੀ ਭਾਗੀਦਾਰੀ ਹੈ। ਉਸ ਦੇ ਵਿੱਚ ਇੱਕ ਸਕੂਲ ਹਰਦਾਸੇ ਪਿੰਡ ਦਾ ਵੀ ਹੈ। ਜਿਸ ਦੇ ਵਿੱਚ 35 ਅਧਿਆਪਕ ਕੰਮ ਕਰਦੇ ਹਨ, ਜਿਨ੍ਹਾਂ ਦੀ ਤਨਖਾਹ 8000 ਰੁਪਏ, 10,000 ਰੁਪਏ ਅਤੇ 11,000 ਰੁਪਏ ਹੈ। ਸਾਰੇ ਪੰਜਾਬ ਅੰਦਰ ਇੰਨੀ ਘੱਟ ਤਨਖਾਹ ਕਿਸੇ ਵੀ ਆਦਰਸ਼ ਸਕੂਲ ਦੀ ਨਹੀਂ ਹੈ। ਕਿਸੇ ਦੀ 35000 ਰੁਪਏ ਹੈ ਅਤੇ ਕਿਸੇ ਦੀ 40,000 ਰੁਪਏ ਹੈ। ਸਾਡੇ ਸਕੂਲ ਦੀ ਤਨਖਾਹ ਇੰਨੀ ਘੱਟ ਕਿਉਂ ਹੈ। ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਅਧਿਆਪਕਾਂ ਦੀ ਵੀ ਤਨਖਾਹ ਵਧਾਈ ਜਾਵੇ।

**ਡਾਕਟਰ ਮੁਹੰਮਦ ਜ਼ਮੀਲ ਉਰ ਰਹਿਮਾਨ (ਮਲੇਰਕੋਟਲਾ):**

रंग आखों के लिए, खुशबू है दिमागों के लिए,
फिर भला फूल को हाथ लगाने की ज़रुरत क्या है?
क्या खता मेरी थी ए ज़ालिम, तूने क्यों तोड़ा मुझे,
क्यों ना मेरी उम्र ही तक शाख पे छोड़ा मुझे।

ਮਾਣਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ। ਪੰਜਾਬ ਦੇ ਵਿੱਚ ਸਰਕਾਰੀ ਜ਼ਮੀਨਾਂ ਤੋਂ ਕਬਜ਼ੇ ਹਟਾਉਣ ਦੀ ਮੁਹਿੰਮ ਚਲਾਈ ਗਈ ਸੀ ਅਤੇ ਬਹੁਤ ਸਾਰੀਆਂ ਨਜਾਇਜ਼ ਜ਼ਮੀਨਾਂ ਜਿੱਥੇ ਕਬਜ਼ੇ ਸਨ, ਉਹ ਨਜਾਇਜ਼ ਕਬਜ਼ਿਆਂ ਤੋਂ ਖਾਲੀ ਕਰਵਾਈਆਂ ਗਈਆਂ ਸਨ। ਮੈਂ ਆਪ ਜੀ ਦੇ ਮਾਧਿਅਮ ਤੋਂ ਸਰਕਾਰ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ

1135/amandeep kaur/BS khokhar

1140/Tarlochan Singh

ਪੰਜਾਬ ਵਕਫ ਬੋਰਡ ਦੀਆਂ ਸੈਂਕੜੇ ਜ਼ਮੀਨਾਂ ਪੰਜਾਬ ਦੇ ਸਿਆਸੀ ਪ੍ਰਭਾਵਸ਼ਾਲੀ ਸ਼ਖਸੀਅਤਾਂ ਅਤੇ ਵੱਡੇ ਵੱਡੇ ਅਫ਼ਸਰਾਂ ਦੇ ਕਬਜ਼ੇ ਵਿੱਚ ਹਨ। ਇਨ੍ਹਾਂ ਜ਼ਮੀਨਾਂ ਨੂੰ ਵੀ ਉਨ੍ਹਾਂ ਕਬਜ਼ਿਆਂ ਤੋਂ ਆਜ਼ਾਦ ਕਰਵਾਉਣ ਦੀ ਮੁਹਿੰਮ ਚਲਾਉਣੀ ਚਾਹੀਦੀ ਹੈ। ਮੈਨੂੰ ਉਮੀਦ ਹੈ ਕਿ ਇਸ ਵੱਲ ਧਿਆਨ ਦਿੱਤਾ ਜਾਵੇਗਾ।

**ਮਾਣਯੋਗ ਸਪੀਕਰ : ਧੰਨਵਾਦ ਜੀ।**

**ਰਾਣਾ ਇੰਦਰ ਪ੍ਰਤਾਪ ਸਿੰਘ (ਸੁਲਤਾਨਪੁਰ ਲੋਧੀ) :** ਸਪੀਕਰ ਸਾਹਿਬ, ਮੈਂ ਅੱਜ ਆਪਣੇ ਇਲਾਕੇ ਦਾ ਨਹੀਂ ਬਲਕਿ ਪੰਜਾਬ ਦੇ ਸਭ ਤੋਂ ਵੱਡੇ ਮਸਲੇ, ਪਰਾਲੀ ਨੂੰ ਅੱਗ ਲਾਉਣ ਵਾਲੇ ਮਸਲੇ ਤੇ ਬੋਲਣਾ ਚਾਹੁੰਦਾ ਹਾਂ। ਮੈਂ ਬੇਨਤੀ ਕਰਾਂਗਾ ਕਿ ਇਸ ਲਈ ਮੈਨੂੰ 5-7 ਮਿੰਟ ਚਾਹੀਦੇ ਹਨ। ਨਾ ਪੰਜਾਬ, ਨਾ ਸੈਂਟਰ ਨਾ ਸੁਪਰੀਮ ਕੋਰਟ ਇਸ ਦਾ ਸਾਲਿਊਸ਼ਨ ਕੱਢ ਸਕੀ ਹੈ। ਜੇ ਪੰਜ ਮਿੰਟ ਦੇ ਦਿਉ ਤਾਂ ਮੈਂ ਸਲਿਊਸ਼ਨ ਦੇ ਦਿਆਂਗਾ।

**ਮਾਣਯੋਗ ਸਪੀਕਰ** : ਤੁਸੀਂ 3 ਮਿੰਟ ਵਿੱਚ ਆਪਣੀ ਗੱਲ ਰੱਖ ਸਕਦੇ ਹੋ।

**ਰਾਣਾ ਇੰਦਰ ਪ੍ਰਤਾਪ ਸਿੰਘ** : ਸਰ, ਅੱਜ ਪੰਜਾਬ ਨੂੰ ਮਾੜੀ ਅੱਖ ਨਾਲ ਦੇਖਿਆ ਜਾ ਰਿਹਾ ਹੈ ਕਿ ਅਸੀਂ ਅੱਗ ਲਗਾਉਂਦੇ ਹਾਂ। ਪੰਜਾਬ ਦੇ ਜ਼ਿਮੀਂਦਾਰ ਦੀ ਮਜਬੂਰੀ ਹੈ ਅੱਗ ਲਾਉਣਾ। ਦਿੱਲੀ ਵਿੱਚ ਲੋਕ ਗੈਸ ਚੈਂਬਰਾਂ ਵਿੱਚ ਰਹਿ ਰਹੇ ਹਨ, ਜਿੱਥੇ ਏ.ਕਿਊ.ਆਈ. (ਏਅਰ ਕੁਆਲਿਟੀ ਇੰਡੈਕਸ) 500 ਰਹਿੰਦਾ ਹੈ। ਜਿਸ ਦਿਨ ਮੀਂਹ ਪੈ ਜਾਂਦਾ ਹੈ ਤਾਂ ਉਹ 250 ਹੋ ਜਾਂਦਾ ਹੈ ਅਤੇ ਲੋਕ ਸੰਤੁਸ਼ਟ ਹੋ ਜਾਂਦੇ ਹਨ ਕਿ ਮੀਂਹ ਪੈ ਗਿਆ ਅਤੇ ਹਵਾ ਠੀਕ ਹੋ ਗਈ ਹੈ। ਜਿਹੜਾ ਬੰਦਾ ਹੋਟਲਾਂ ਵਿੱਚ ਜਾਂਦਾ ਹੈ, ਉਥੇ ਸਟੈਂਡਰਡ 10 ਹੈ। ਸਰ, ਸੋਚਣ ਵਾਲੀ ਗੱਲ ਇਹ ਹੈ ਕਿ 10 ਸਾਲ ਪਹਿਲਾਂ ਪਲਿਊਸ਼ਨ ਕਿਉਂ ਨਹੀਂ ਸੀ? ਇਸ ਕਰਕੇ ਨਹੀਂ ਸੀ ਕਿ ਅਸੀਂ ਝੋਨਾ ਸਤੰਬਰ ਵਿੱਚ ਵੱਢਦੇ ਸੀ ਅਤੇ ਉਸ ਵਕਤ ਤਾਪਮਾਨ 32 ਤੋਂ 35 ਡਿਗਰੀ ਹੁੰਦਾ ਹੈ। ਪਰਾਲੀ ਸੁੱਕ ਜਾਂਦੀ ਸੀ ਅਤੇ ਜਦੋਂ ਸੁੱਕੀ ਪਰਾਲੀ ਨੂੰ ਅੱਗ ਲਗਾਉਂਦੇ ਹਾਂ ਤਾਂ ਫਲੇਵਰ ਹਵਾ ਵਿੱਚ ਜਾਵੇਗਾ ਪਰ ਧੂੰਆਂ ਨਹੀਂ ਨਿਕਲੇਗਾ। ਸੋ, ਅੱਜ ਪੰਜਾਬ ਦੇ ਪਾਣੀ ਦਾ ਵਾਟਰ ਲੈਵਲ ਡਾਊਨ ਜਾ ਰਿਹਾ ਹੈ। ਇਸ ਕਰਕੇ ਸਾਨੂੰ ਮਜਬੂਰੀ ਵੱਸ ਲੇਟ ਵੇਰਾਈਟੀਜ਼ ਤੇ ਜਾਣਾ ਪੈ ਰਿਹਾ ਹੈ। ਅੱਜ ਨਵੰਬਰ ਵਿੱਚ ਝੋਨਾ ਵੱਢਣ ਕਾਰਨ ਠੰਡ ਕਰਕੇ ਪਰਾਲੀ ਸੁੱਕਦੀ ਨਹੀਂ ਹੈ। ਜਦੋਂ ਅੱਗ ਲਗਾਉਂਦੇ ਹਾਂ ਤਾਂ ਧੂੰਆਂ ਉਤਾਂਹ ਹਵਾ ਵਿੱਚ ਜਾਂਦਾ ਹੈ। ਇਹ ਸਾਡੀ ਮਜਬੂਰੀ ਹੈ ਕਿਉਂਕਿ ਅਸੀਂ ਝੋਨਾ ਵੱਢ ਕੇ ਕਣਕ ਲਗਾਉਣੀ ਹੈ ਅਤੇ ਜੇਕਰ ਅੱਗ ਨਹੀਂ ਲਗਾਵਾਂਗੇ ਤਾਂ ਕਣਕ ਨਹੀਂ ਬੀਜੀ ਜਾ ਸਕਦੀ। ਜੇਕਰ ਜ਼ਿਮੀਂਦਾਰ ਅੱਗ ਲਗਾਉਂਦਾ ਹੈ ਤਾਂ ਸੁਪਰੀਮ ਕੋਰਟ ਦੇ ਹੁਕਮਾਂ ਕਾਰਨ ਪਰਚੇ ਵਾਲੇ ਤਿਆਰ ਰਹਿੰਦੇ ਹਨ। ਪੰਜਾਬ ਵਿੱਚ 32 ਲੱਖ ਹੈਕਟੇਅਰ ਵਿੱਚ ਝੋਨਾ ਹੁੰਦਾ ਹੈ ਅਤੇ 20 ਮਿਲੀਅਨ ਟਨ ਪਰਾਲੀ ਹੁੰਦੀ ਹੈ। ਇਸ ਵਿੱਚੋਂ 10 ਮਿਲੀਅਨ ਟਨ ਪਰਾਲੀ ਇਨਸੀਟੋ ਤਰੀਕੇ ਨਾਲ, ਮਤਲਬ ਜ਼ਮੀਨ ਵਿੱਚ ਨੱਪ ਕੇ ਹੈਂਡਲ ਕਰ ਸਕਦੇ ਹਾਂ। 10 ਮਿਲੀਅਨ ਟਨ ਪਰਾਲੀ ਫਿਰ ਵੀ ਪੈਂਡਿੰਗ ਹੈ। ਹੁਣ ਸਵਾਲ ਇਹ ਹੈ ਕਿ ਉਸ 10 ਮਿਲੀਅਨ ਟਨ ਪਰਾਲੀ ਨੂੰ ਹੈਂਡਲ ਕਰਨ ਦਾ

ਸਾਲਿਊਸ਼ਨ ਕੀ ਹੈ? ਸਾਲਿਊਸ਼ਨ ਇਹ ਹੈ ਕਿ ਇਸ ਲਈ 10,000 ਬੇਲਰ ਚਾਹੀਦਾ ਹੈ। ਪੰਜਾਬ ਵਿੱਚ ਅੱਜ 2500 ਬੇਲਰ ਚੱਲ ਰਹੇ ਹਨ। ਜਿਹੜੀਆਂ ਕੰਪਨੀਆਂ ਬੇਲਰ ਬਣਾਉਂਦੀਆਂ ਹਨ, ਉਨ੍ਹਾਂ ਦੀ ਕਪੈਸਿਟੀ 1000 ਬੇਲਰ ਤੋਂ ਵੱਧ ਨਹੀਂ ਹੈ। ਪੰਜਾਬ ਨੂੰ ਅੱਜ ਹੀ ਸੋਚਣ ਦੀ ਲੋੜ ਹੈ, ਜੇਕਰ ਅਗਲੇ ਸਾਲ ਕੰਮ ਕਰਨਾ ਹੈ। ਜੇ ਅੱਜ ਨਹੀਂ ਸੋਚਾਂਗੇ ਤਾਂ ਕੰਮ ਨਹੀਂ ਹੋ ਸਕਦਾ।

**ਮਾਣਯੋਗ ਸਪੀਕਰ** : ਕਨਕਲੂਡ ਕਰੋ।

**ਰਾਣਾ ਇੰਦਰ ਪ੍ਰਤਾਪ ਸਿੰਘ :** ਸਰ, ਸਿਰਫ ਇੱਕ ਮਿੰਟ ਹੀ ਲੈਣਾ ਹੈ। ਇਹ ਪੰਜਾਬ ਦਾ ਮਸਲਾ ਹੈ। ਪਰਾਲੀ ਦੇ ਮਸਲੇ ਤੋਂ ਵੱਡਾ ਕੋਈ ਮਸਲਾ ਨਹੀਂ ਹੈ। ਇਸ ਨਾਲ ਜ਼ਿਮੀਂਦਾਰਾਂ ਦਾ ਫਾਇਦਾ ਹੋਵੇਗਾ, ਪਰਚਿਆਂ ਤੋਂ ਵੀ ਬਚਾਅ ਹੋਵੇਗਾ। 10,000 ਮਸ਼ੀਨਾਂ ਚਾਹੀਦੀਆਂ ਹਨ ਅਤੇ ਭਾਰਤ ਸਰਕਾਰ ਐਸ.ਸੀ. ਵਰਗ ਅਤੇ ਕੋਆਪਰੇਟਿਵ ਨੂੰ 80% ਸਬਸਿਡੀ ਦਿੰਦੀ ਹੈ। ਹਰੇਕ ਪਿੰਡ ਵਿੱਚ ਇਨਸ਼ੋਅਰ ਕੀਤਾ ਜਾਵੇ ਕਿ ਇੱਕ ਮਸ਼ੀਨ ਹੋਵੇ ਅਤੇ ਜਦੋਂ ਹਰ ਪਿੰਡ ਵਿੱਚ ਇੱਕ ਮਸ਼ੀਨ ਹੋਵੇਗੀ ਤਾਂ ਕੋਈ ਜ਼ਿਮੀਂਦਾਰ ਪਰਾਲੀ ਨੂੰ ਅੱਗ ਨਹੀਂ ਲਾਵੇਗਾ। 80% ਸਬਸਿਡੀ ਵਿੱਚੋਂ 60% ਭਾਰਤ ਸਰਕਾਰ ਦਿੰਦੀ ਹੈ। ਪੂਰੇ ਪੰਜਾਬ ਵਿੱਚ ਮਸ਼ੀਨਾਂ ਦੇਣ ਲਈ 1600 ਕਰੋੜ ਰੁਪਏ ਦਾ ਖਰਚਾ ਹੈ ਅਤੇ 1000 ਕਰੋੜ ਰੁਪਿਆ ਭਾਰਤ ਸਰਕਾਰ ਨੇ ਦੇਣਾ ਹੈ। ਸਾਡੇ ਹਿੱਸੇ ਸਿਰਫ 600 ਕਰੋੜ ਰੁਪਿਆ ਆਉਣਾ ਹੈ। ਅੱਧੇ ਪੈਸੇ ਆਪਾਂ ਦਿੱਲੀ ਤੋਂ ਲਈਏ ਜਿੱਥੇ 3 ਕਰੋੜ ਆਬਾਦੀ ਗੈਸ ਚੈਂਬਰਾਂ ਵਿੱਚ ਰਹਿ ਰਹੇ ਹਨ ਅਤੇ ਦਿੱਲੀ ਦੀ ਸਰਕਾਰ ਵੀ ਪੈਸੇ ਦੇਵੇਗੀ। ਇਸ ਤਰੀਕੇ ਨਾਲ ਇਸ ਦਾ ਸਲਿਊਸ਼ਨ ਹੋ ਸਕਦਾ ਹੈ।

ਦੂਸਰਾ, ਮੈਂ ਆਪਣੇ ਹਲਕੇ ਦੇ ਪਿੰਡਾਂ ਵਿੱਚ ਇਸ ਦਾ ਟਰਾਇਲ ਕੀਤਾ ਸੀ। 10 ਪਿੰਡਾਂ ਵਿੱਚ ਮੈਂ ਮਸ਼ੀਨਾਂ ਦਿੱਤੀਆਂ ਅਤੇ ਉਥੇ ਇੱਕ ਵੀ ਬੰਦੇ ਨੇ ਅੱਗ ਨਹੀਂ ਲਗਾਈ। ਜੇਕਰ ਮੇਰੇ 10 ਪਿੰਡਾਂ ਵਿੱਚ ਕੰਮ ਹੋ ਸਕਦਾ ਹੈ ਤਾਂ ਸਾਰੇ ਪੰਜਾਬ ਵਿੱਚ ਵੀ ਹੋ ਸਕਦਾ ਹੈ, ਬਸ਼ਰਤੇ ਕਿ ਅਸੀਂ ਇਨਫਰਾਸਟਰੱਕਚਰ ਦੇਈਏ।

ਮੈਂ ਲਾਸਟ ਪੁਆਇੰਟ ਨਾਲ ਕਨਕਲੂਡ ਕਰ ਰਿਹਾ ਹਾਂ ਜੀ। ਇਸ ਦਾ ਦੂਜਾ ਸਾਲਿਊਸ਼ਨ ਇਹ ਹੈ ਕਿ ਇਸ ਤੋਂ ਬਿਜਲੀ ਬਣੇ। ਪੰਜਾਬ ਵਿੱਚ ਜਿੰਨੇ ਵੀ ਪਾਵਰ ਪਲਾਂਟ ਬੰਦ ਹੋਣ ਦੀ ਕਗਾਰ ਤੇ ਆ ਰਹੇ ਹਨ, 6 ਮਹੀਨੇ ਬੰਦ ਪਏ ਰਹਿੰਦੇ ਹਨ, ਪੰਜਾਬ ਸਰਕਾਰ ਉਨ੍ਹਾਂ ਤੋਂ ਪਾਵਰ ਖਰੀਦੇ। ਪੰਜਾਬ ਸਰਕਾਰ ਇਹ ਚਾਹੁੰਦੀ ਹੈ ਕਿ ਮੈਂ ਪਾਵਰ ਦੇ 5/- ਰੁਪਏ ਪ੍ਰਤੀ ਯੂਨਿਟ ਦੇਣੇ ਹਨ ਅਤੇ ਕੀਮਤ 8/- ਰੁਪਏ ਬਣਦੀ ਹੈ, ਇਸ ਲਈ ਬਾਕੀ ਦਾ ਸ਼ੇਅਰ ਆਪਾਂ ਭਾਰਤ ਸਰਕਾਰ ਤੋਂ ਅਤੇ ਦਿੱਲੀ ਦੀ ਸਰਕਾਰ ਤੋਂ ਲਈਏ ਤਾਂ ਕਿ ਇੱਕ ਪਰਮਾਨੈਂਟ ਸਾਲਿਊਸ਼ਨ ਕੱਢਿਆ ਜਾ ਸਕੇ। ਧੰਨਵਾਦ, ਸਪੀਕਰ ਸਾਹਿਬ।

**ਮਾਣਯੋਗ ਸਪੀਕਰ :** ਧੰਨਵਾਦ ਜੀ।

1140/Tarlochan Singh/Rajneesh kumar

1145/mehak

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ):** ਬਹੁਤ ਬਹੁਤ ਧੰਨਵਾਦ । ਸਪੀਕਰ ਸਾਹਿਬ, ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਬੋਲਣ ਦਾ ਮੌਕਾ ਦਿੱਤਾ। ਮੈਂ ਆਪ ਜੀ ਦੇ ਮਾਧਿਅਮ ਰਾਹੀਂ ਸਦਨ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੇ ਬਹੁਤ ਹੀ ਸਤਿਕਾਰਯੋਗ ਕੈਬਨਿਟ ਮੰਤਰੀ ਸ੍ਰੀ ਅਮਨ ਅਰੋੜਾ ਜੀ ਨੇ ਪਿਛਲੀ ਸਰਕਾਰ ਸਮੇਂ ਇੱਕ ਅਹਿਮ ਮੁੱਦਾ ਚੁੱਕਿਆ ਸੀ ਤੇ ਇਸ ਤੇ ਇੱਕ ਪ੍ਰਾਈਵੇਟ ਬਿਲ ਵੀ ਲੈ ਕੇ ਆਏ ਸੀ ਕਿ ਜਿਹੜੇ ਪੰਜਾਬ ਵਿੱਚ ਐਮ.ਐਲ.ਏ. ਜਿੱਤ ਕੇ ਆਉਂਦੇ ਹਨ, ਉਨ੍ਹਾਂ ਨੂੰ ਲੋਕਲ ਏਰੀਆ ਡਿਵੈਲਪਮੈਂਟ ਫੰਡ ਤਿੰਨ ਕਰੋੜ ਰੁਪਏ ਦੇਣੇ ਚਾਹੀਦੇ ਹਨ। ਜਦੋਂ ਤੁਹਾਡੇ ਦੁਆਰਾ ਬਣਾਈਆਂ ਕਮੇਟੀਆਂ ਵੱਖ ਵੱਖ ਸਟੇਟਾਂ ਦੇ ਅੰਦਰ ਜਾਂ ਉੱਥੋਂ ਦੀ ਕਮੇਟੀਆਂ ਪੰਜਾਬ ਅੰਦਰ ਆਉਂਦੀਆਂ ਹਨ ਤਾਂ ਉਹ ਦੱਸਦੇ ਹਨ ਕਿ ਸਾਡੀ ਸਟੇਟ ਦੇ ਅੰਦਰ ਐਮ.ਐਲ.ਏ. ਨੂੰ ਲੋਕਲ ਏਰੀਆ ਡਿਵੈਲਪਮੈਂਟ ਫੰਡ ਤਿੰਨ ਕਰੋੜ ਜਾਂ ਚਾਰ ਕਰੋੜ ਰੁਪਿਆ ਦਿੱਤਾ ਜਾਂਦਾ ਹੈ ਅਤੇ ਸੜਕਾਂ ਦੀ ਡਿਵੈਲਪਮੈਂਟ ਲਈ ਵੱਖਰਾ ਬਜਟ ਹੁੰਦਾ ਹੈ। ਬਹੁਤ ਸਾਰੀਆਂ ਸਟੇਟਾਂ ਇਨਕਲੂਡਿੰਗ ਦਿੱਲੀ ਵਿੱਚ ਵੀ ਦਸ ਕਰੋੜ ਰੁਪਏ ਆਮ ਆਦਮੀ ਪਾਰਟੀ ਦੀ ਸਰਕਾਰ ਲੋਕਲ ਏਰੀਆ ਡਿਵੈਲਪਮੈਂਟ ਫੰਡ ਐਮ.ਐਲ.ਏਜ਼ ਨੂੰ ਦੇ ਰਹੀ ਹੈ। ਸਪੀਕਰ ਸਾਹਿਬ, ਮੇਰੀ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਨੂੰ ਬੇਨਤੀ ਹੈ ਕਿ ਇਹ ਸਮੁੱਚੇ ਸਦਨ ਦਾ ਮਾਮਲਾ ਹੈ, ਸਮੁੱਚੇ ਐਮ.ਐਲ.ਏ ਸਾਹਿਬਾਨ ਦਾ ਮਾਮਲਾ ਹੈ, ਇਸ ਤੇ ਵਿਚਾਰ ਕਰਕੇ ਲੋਕਲ ਏਰੀਆ ਡਿਵੈਲਪਮੈਂਟ ਫੰਡ ਐਮ.ਐਲ.ਏਜ਼ ਨੂੰ ਦਿੱਤਾ ਜਾਵੇ ਤਾਂ ਕਿ ਉਹ ਇਲਾਕੇ ਦਾ ਵਿਕਾਸ ਕਰਵਾ ਸਕੇ। ਮੈਂ ਸਰਦਾਰ ਹਰਜੋਤ ਸਿੰਘ ਬੈਂਸ, ਕੈਬਨਿਟ ਮੰਤਰੀ ਪੰਜਾਬ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਨਵਾਂ ਸ਼ਹਿਰ ਵਿੱਚ ਸਕੂਲ ਆਫ ਐਮੀਨੈਂਸ ਦਿੱਤਾ। ਬਹੁਤ ਬਹੁਤ ਧੰਨਵਾਦ।

**ਸ੍ਰੀ ਵਿਕਰਮਜੀਤ ਸਿੰਘ ਚੌਧਰੀ (ਫਿਲੌਰ, ਐਸ.ਸੀ.):** ਬਹੁਤ ਬਹੁਤ ਧੰਨਵਾਦ, ਸਪੀਕਰ ਸਾਹਿਬ। ਖਜ਼ਾਨਾ ਮੰਤਰੀ ਸਾਹਿਬ ਇੱਥੇ ਬੈਠੇ ਹਨ ਪਰ ਕੋਆਪਰੇਟਿਵ ਡਿਪਾਰਟਮੈਂਟ ਮੁੱਖ ਮੰਤਰੀ ਸਾਹਿਬ ਦਾ ਹੈ। ਪੰਜਾਬ ਸੂਬੇ ਵਿੱਚ ਤਕਰੀਬਨ 9 self owned ਕੋਆਪਰੇਟਿਵ ਸੁਸਾਇਟੀਆਂ ਹਨ ਜਿਨ੍ਹਾਂ ਵਿੱਚ ਤਕਰੀਬਨ 40,882 ਐਸੇ ਲੋਕ ਹਨ ਜਿਨ੍ਹਾਂ ਨੇ ਛੋਟਾ ਮੋਟਾ ਲੋਨ ਲਿਆ ਹੈ। ਪਿਛਲੀ ਕਾਂਗਰਸ ਦੀ ਸਰਕਾਰ ਨੇ ਹਜ਼ਾਰਾਂ ਕਰੋੜ ਰੁਪਿਆ ਸੁਸਾਇਟੀਆਂ ਦਾ, ਕਿਸਾਨਾਂ ਦਾ ਮਾਫ ਕੀਤਾ ਹੈ ਔਰ ਜਦੋਂ ਸਰਕਾਰ ਦਾ ਸਮਾਂ ਮੁੱਕਣ ਵਾਲਾ ਸੀ ਤੇ ਜਦੋਂ ਸਰਦਾਰ ਚਰਨਜੀਤ ਸਿੰਘ ਚੰਨੀ ਜੀ ਮੁੱਖ ਮੰਤਰੀ ਬਣੇ ਤਾਂ ਉਸ ਵੇਲੇ ਅਸੀਂ ਇੱਕ ਵਫਦ ਲੈ ਕੇ ਮੁੱਖ ਮੰਤਰੀ ਸਾਹਿਬ ਨੂੰ ਮਿਲੇ ਔਰ ਉਨ੍ਹਾਂ ਨੇ ਇਹ 9 ਕੋਆਪਰੇਟਿਵ ਸੁਸਾਇਟੀਆਂ, ਜਿਨ੍ਹਾਂ ਵਿੱਚੋਂ ਜ਼ਿਆਦਾ ਦੁਆਬੇ ਦੀਆਂ ਹਨ ਜਲੰਧਰ, ਕਪੂਰਥਲਾ, ਹੁਸ਼ਿਆਰਪੁਰ ਅਤੇ ਨਵਾਂ ਸ਼ਹਿਰ, ਦਾ ਤਕਰੀਬਨ 61 ਕਰੋੜ 36 ਲੱਖ ਰੁਪਏ ਦਾ ਲੋਨ ਵੇਵਰ ਅਨਾਊਂਸ ਕੀਤਾ ਪਰ ਉਹ ਅਜੇ ਤੱਕ ਦਿੱਤਾ ਨਹੀਂ ਗਿਆ ਹੈ। ਖਜ਼ਾਨਾ ਮੰਤਰੀ ਸਾਹਿਬ ਬੈਠੇ ਹਨ ਤੇ ਮੁੱਖ ਮੰਤਰੀ

ਸਾਹਿਬ ਨੇ ਵੀ ਕੱਲ੍ਹ ਕਿਹਾ ਹੈ ਕਿ ਸਰਕਾਰ ਨੂੰ ਕਿਸੇ ਪੈਸੇ ਦੀ ਜਾਂ ਫੰਡ ਦੀ ਕੋਈ ਘਾਟ ਨਹੀਂ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਨਾਲ ਸਰਕਾਰ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਗਰੀਬ ਲੋਕਾਂ ਦਾ, ਜਿਹੜੇ 40,882 ਮੈਂਬਰ ਹਨ, ਇਨ੍ਹਾਂ ਦਾ ਜਲਦ ਤੋਂ ਜਲਦ ਲੋਨ ਵੇਵ ਕੀਤਾ ਜਾਵੇ। ਬਹੁਤ ਬਹੁਤ ਧੰਨਵਾਦ।

**ਡਾਕਟਰ ਅਜੈ ਗੁਪਤਾ (ਅੰਮ੍ਰਿਤਸਰ ਕੇਂਦਰੀ):** ਮਾਣਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲੇ ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਅੱਜ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਅੰਮ੍ਰਿਤਸਰ ਸ਼ਹਿਰ ਦੇ ਸੈਂਟਰਲ ਹਲਕੇ ਤੋਂ ਆਉਂਦਾ ਹਾਂ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਔਰ ਜਲ੍ਹਿਆਂਵਾਲਾ ਬਾਗ ਮੇਰੇ ਹਲਕੇ ਅੰਦਰ ਆਉਂਦੇ ਹਨ ਔਰ ਇਸ ਹਲਕੇ ਦੇ ਦੋ ਬਹੁਤ ਹੀ ਅਹਿਮ ਮੁੱਦੇ ਮੈਂ ਦੱਸਣਾ ਚਾਹੁੰਦਾ ਹਾਂ। ਸਾਡੇ ਮਾਣਯੋਗ ਮੰਤਰੀ ਸਾਹਿਬ ਵੀ ਇੱਥੇ ਬੈਠੇ ਹਨ। ਇਸ ਪਵਿੱਤਰ ਸ਼ਹਿਰ ,ਜਿਹੜਾ ਕਿ ਗੁਰੂਆਂ ਪੀਰਾਂ ਦਾ ਸ਼ਹਿਰ ਹੈ, ਸ਼ਹੀਦਾਂ ਦਾ ਸ਼ਹਿਰ ਹੈ, ਇਸ ਵਿੱਚ ਸਾਲ 2016 ਦੀ ਸਰਕਾਰ ਦੌਰਾਨ ਸਥਾਨਕ ਸਰਕਾਰ ਨੇ ਇੱਕ ਪ੍ਰਾਈਵੇਟ ਕੰਪਨੀ ਨੂੰ ਸਫਾਈ ਦਾ ਠੇਕਾ ਦੇ ਦਿੱਤਾ। ਉਹ ਕੰਪਨੀ G Group ਦੀ SL INFRA ਕੰਪਨੀ ਸੀ ਜਿਸ ਨੇ ਸਾਲ 2020 ਵਿੱਚ ਦੁਬਈ ਬੇਸਡ AMADA ਕੰਪਨੀ ਨੂੰ ਹੈਂਡਓਵਰ ਕਰ ਦਿੱਤਾ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਪਵਿੱਤਰ ਸ਼ਹਿਰ ਵਿੱਚ ਤਕਰੀਬਨ ਲੱਖ ਤੋਂ ਡੇਢ ਲੱਖ ਦੇ ਕਰੀਬ ਸ਼ਰਧਾਲੂ ਰੋਜ਼ ਹੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿੱਚ ਨਤਮਸਤਕ ਹੋਣ ਲਈ ਆਉਂਦਾ ਹੈ ਔਰ ਮੈਨੂੰ ਇਹ ਦੱਸਣ ਵਿੱਚ ਬੜਾ ਅਫਸੋਸ ਹੋ ਰਿਹਾ ਹੈ ਕਿ ਜਗ੍ਹਾ ਜਗ੍ਹਾ ਤੇ ਕੂੜੇ ਦੇ ਢੇਰ ਲੱਗੇ ਹਨ, ਕੰਪਨੀ ਨੇ ਐਮ.ਓ.ਯੂ. ਵਿੱਚ ਜੋ ਜੋ ਸ਼ਰਤਾਂ ਭਰੀਆਂ ਸੀ, ਉਸ ਵਿੱਚੋਂ ਇੱਕ ਵੀ ਸ਼ਰਤ ਪੂਰੀ ਨਹੀਂ ਕੀਤੀ ਹੈ। ਇਸ ਕੰਪਨੀ ਨੇ ਕਿਹਾ ਸੀ ਕਿ ਦਾਣਾ ਮੰਡੀ ਭਗਤਾਂਵਾਲਾ ਵਿਚਲੇ ਡੰਪਿੰਗ ਗਰਾਊਂਡ ਦੀ ਵੇਸਟ ਤੋਂ ਐਨਰਜੀ ਬਣਾ ਕੇ ਦਿੱਤੀ ਜਾਵੇਗੀ ਪਰ ਇਸ ਕੰਪਨੀ ਨੇ ਅਜਿਹਾ ਨਹੀਂ ਕੀਤਾ।

1145/mehak/Rajneesh kumar

1150/Manika Rani

ਇਸ ਤੋਂ ਇਲਾਵਾ 270 ਵਹੀਕਲ ਮੁਹੱਈਆ ਕਰਵਾਉਣ ਲਈ ਕਿਹਾ ਸੀ ਜਦਕਿ ਸਿਰਫ 220 ਵਹੀਕਲ ਆ ਰਹੇ ਹਨ। ਪੂਰੇ ਸ਼ਹਿਰ ਵਿੱਚ ਗੰਦਗੀ ਦੇ ਢੇਰ ਜਗ੍ਹਾ ਜਗ੍ਹਾ ਤੇ ਲੱਗੇ ਹਨ। ਡੰਪਿੰਗ ਗਰਾਊਂਡ ਵਿੱਚ 2016 ਵਿੱਚ ਜਿਹੜਾ 13 ਲੱਖ ਮੀਟ੍ਰਿਕ ਟਨ ਕੂੜਾ ਕਰਕਟ ਪਿਆ ਸੀ, ਉਹ 18 ਲੱਖ ਮੀਟ੍ਰਿਕ ਟਨ ਹੋ ਗਿਆ ਹੈ। ਸਰ, ਇਹ ਬੜਾ ਗੰਭੀਰ ਮੁੱਦਾ ਹੈ।

**ਸਰਦਾਰ ਤਰੁਨਪ੍ਰੀਤ ਸਿੰਘ ਸੌਂਦ (ਖੰਨਾ):** ਧੰਨਵਾਦ, ਸਪੀਕਰ ਸਾਹਿਬ। ਮੈਂ ਪੰਜਾਬ ਦੇ ਬਹੁਤ ਹੀ ਅਹਿਮ ਮੁੱਦੇ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ, ਇਹ ਮੁੱਦਾ ਪੰਜਾਬ ਦੀ ਇੰਡਸਟਰੀ ਨਾਲ ਜੁੜਿਆ ਹੋਇਆ ਹੈ। ਮੰਡੀ ਗੋਬਿੰਦਗੜ੍ਹ ਅਤੇ ਖੰਨਾ ਬੈਲਟ ਵਿੱਚ ਫਰਨਿਸ਼ ਅਤੇ ਰੋਲਿੰਗ ਮਿੱਲ ਦੀ ਇੰਡਸਟਰੀ ਬਹੁਤ ਜ਼ਿਆਦਾ ਹੈ। ਸਾਡੇ

ਉਥੇ ਐਨ.ਜੀ.ਟੀ. ਨੇ ਇੱਕ ਸਪੈਸ਼ਲ ਏਰੀਆ ਸਿਲੈਕਟ ਕਰ ਲਿਆ, ਜਿੱਥੇ ਉਨ੍ਹਾਂ ਕਿਹਾ ਕਿ ਤੁਸੀਂ alternate fuel ਯੂਜ਼ ਨਹੀਂ ਕਰ ਸਕਦੇ। ਮਤਲਬ ਕਿ ਕੋਲਾ ਅਤੇ ਕੁਝ ਹੋਰ ਯੂਜ਼ ਨਹੀਂ ਕਰ ਸਕਦੇ। ਸਿਰਫ ਤੇ ਸਿਰਫ ਉਥੇ natural gas ਯੂਜ਼ ਕਰ ਸਕਦੇ ਹੋ, ਜਿਸ ਦੀ ਕਿ ਪਾਈਪ ਲਾਈਨ ਸਿਰਫ ਇੱਕੋ ਕੰਪਨੀ ਦੇ ਕੋਲ ਹੈ, ਉਹ ਹੈ ਅਡਾਨੀ ਗਰੁੱਪ। ਜਦੋਂ ਪਾਈਪ ਲਾਈਨ ਪਈ ਤਾਂ ਉਸ ਸਮੇਂ ਗੈਸ ਦਾ ਰੇਟ 26/- ਰੁਪਏ ਸੀ, ਪਰੰਤੂ ਰੇਟ ਵੱਧਦਾ ਵੱਧਦਾ 72/- ਰੁਪਏ 'ਤੇ ਪਹੁੰਚ ਗਿਆ। ਇਸ ਸਬੰਧ ਵਿੱਚ ਅਸੀਂ ਪਿਛਲੇ ਸਾਲ ਸਰਦਾਰ ਭਗਵੰਤ ਸਿੰਘ ਮਾਨ ਜੀ ਕੋਲ ਕੇਸ ਲੈ ਕੇ ਗਏ ਸੀ ਕਿ 150 ਇੰਡਸਟਰੀ ਨੂੰ ਜਿੰਦਰਾ ਲੱਗਣ ਲਈ ਤਿਆਰ ਹੈ, ਉਹ ਚਾਬੀਆਂ ਹੱਥ ਵਿੱਚ ਫੜ੍ਹੀ ਬੈਠੇ ਹਨ। ਇਹ ਇੰਨਾ ਸੈਂਸਟਿਵ ਮੁੱਦਾ ਹੈ ਕਿ ਆਪਾਂ ਨੂੰ ਇੱਕ ਅਲਟਰਨੇਟ ਫਿਊਲ ਦੀ ਇੱਕ ਪਾਲਿਸੀ ਲਿਆਉਣੀ ਪਵੇਗੀ। ਜਦੋਂ ਹਿਮਾਚਲ ਅਤੇ ਹਰਿਆਣਾ ਵਿਖੇ ਅਲਟਰਨੇਟ ਫਿਊਲ ਦੀ ਪਾਲਿਸੀ ਦਿੱਤੀ ਜਾ ਸਕਦੀ ਹੈ ਤਾਂ ਪੰਜਾਬ ਵਿੱਚ ਕਿਉਂ ਨਹੀਂ ਦਿੱਤੀ ਜਾ ਸਕਦੀ। ਪਰੰਤੂ ਉਦੋਂ ਜਿਹੜੇ ਸਾਡੇ ਪਾਲਿਊਸ਼ਨ ਬੋਰਡ ਦੇ ਆਫੀਸਰ ਸਾਹਿਬਾਨ ਸਨ, ਅਸੀਂ ਉਨ੍ਹਾਂ ਨਾਲ ਬੜੀਆਂ ਲੰਮੀਆਂ ਚੌੜੀਆਂ ਮੀਟਿੰਗਾਂ ਕੀਤੀਆਂ, ਇੱਕ ਸਾਲ ਲਈ ਐਕਸਟੈਂਸ਼ਨ ਲੈ ਲਈ ਸੀ ਪਰੰਤੂ ਇਹ ਐਕਸਟੈਂਸ਼ਨ ਦਸੰਬਰ ਮਹੀਨੇ ਵਿੱਚ ਮੁਕਣ ਜਾ ਰਹੀ ਹੈ। ਦਸੰਬਰ ਤੋਂ ਬਾਅਦ ਸਾਡੇ ਸਿਰਾਂ ਉੱਤੇ ਤਲਵਾਰ ਫਿਰ ਇੱਕ ਨੰਗੀ ਤਲਵਾਰ ਖੜ੍ਹੀ ਹੈ। ਸਰ, ਇਹ ਮੁੱਦਾ ਬਹੁਤ ਹੀ ਵਿਚਾਰਨਯੋਗ ਹੈ।

**ਮਾਣਯੋਗ ਸਪੀਕਰ**: ਤੁਹਾਡੀ ਗੱਲ ਆ ਗਈ ਹੈ। ਹਾਂ ਜੀ, ਦਲਜੀਤ ਸਿੰਘ ਭੋਲਾ ਗਰੇਵਾਲ ਜੀ।

**ਸਰਦਾਰ ਦਲਜੀਤ ਸਿੰਘ ਗਰੇਵਾਲ (ਭੋਲਾ) (ਲੁਧਿਆਣਾ ਪੂਰਬੀ)**: ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਕਿ ਤੁਸੀਂ ਬੋਲਣ ਲਈ ਸਮਾਂ ਦਿੱਤਾ। ਮੈਂ ਵਿਧਾਨ ਸਭਾ ਹਲਕਾ, ਲੁਧਿਆਣਾ ਪੂਰਬੀ ਤੋਂ ਸੇਵਾਦਾਰ ਹਾਂ। ਬਹੁਤ ਬਹੁਤ ਧੰਨਵਾਦ ਮੁੱਖ ਮੰਤਰੀ ਸਾਹਿਬ ਦਾ ਕਿ ਲੁਧਿਆਣਾ ਵਿੱਚ ਕੰਮ ਬਹੁਤ ਚੱਲ ਰਹੇ ਹਨ ਅਤੇ ਫੰਡ ਵੀ ਆ ਰਹੇ ਹਨ ਪਰੰਤੂ ਵਿਧਾਨ ਸਭਾ ਹਲਕਾ, ਲੁਧਿਆਣਾ ਪੂਰਬੀ ਵਿੱਚ ਸੀਵਰੇਜ ਅਤੇ ਪਾਣੀ ਦੀ ਸਮੱਸਿਆ ਬਹੁਤ ਆ ਰਹੀ ਹੈ ਕਿਉਂਕਿ ਸਾਰਾ ਹੀ ਏਰੀਆ ਡਿਸਪੋਜ਼ਲ ਤੇ ਹੈ। ਮੇਨ ਲਾਈਨ 30 ਇੰਚ ਦੀ ਹੈ ਔਰ ਛੇ ਲਾਈਨਾਂ 24-24 ਇੰਚ ਦੀਆਂ ਜੁੜ ਗਈਆਂ ਹਨ। ਇਸ ਨਾਲ ਸਾਹਨੇਵਾਲ ਹਲਕੇ ਦਾ, ਨਾਰਥ ਗਿੱਲ ਹਲਕੇ ਦਾ ਸਾਰਾ ਸੀਵਰੇਜ ਪਿਛਲੀਆਂ ਸਰਕਾਰਾਂ ਵੱਲੋਂ ਜੋੜ ਦਿੱਤਾ ਗਿਆ। ਹਰ ਘਰ ਵਿੱਚ ਗੰਦਾ ਪਾਣੀ ਆ ਰਿਹਾ ਹੈ ਅਤੇ ਹਰ ਘਰ ਵਿੱਚ ਸੀਵਰੇਜ ਦੀ ਪ੍ਰਾਬਲਮ ਆ ਰਹੀ ਹੈ। ਮੈਂ ਜ਼ਿਆਦਾ ਸਮਾਂ ਨਹੀਂ ਲਵਾਂਗਾ। ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਉਹ ਲਾਈਨ ਪਿੱਛੋਂ ਡਾਇਵਰਟ ਕੀਤੀ ਜਾਵੇ ਕਿਉਂਕਿ ਰਾਹੋਂ ਰੋਡ ਤੇ ਇੱਕ ਪ੍ਰਾਜੈਕਟ ਤਕਰੀਬਨ 10-15 ਸਾਲ ਤੋਂ ਲਟਕਿਆ ਪਿਆ ਹੈ। ਵਾਰ ਵਾਰ ਐਸਟੀਮੇਟ ਬਣ ਕੇ ਆਏ ਹਨ ਪਰੰਤੂ ਕੰਮ ਕੋਈ ਨਹੀਂ ਹੋਇਆ। ਇਹ ਕੇਸ ਲੋਕਲ ਬਾਡੀਜ਼ ਮੰਤਰੀ ਸਾਹਿਬ ਕੋਲ ਪਿਆ ਹੈ। ਕ੍ਰਿਪਾ ਕਰਕੇ ਬਜਟ ਪਾਸ ਕਰਕੇ ਲਾਈਨ ਡਾਇਵਰਟ ਕੀਤੀ ਜਾਵੇ ਤਾਂ ਜੋ ਵਿਧਾਨ ਸਭਾ ਹਲਕਾ, ਲੁਧਿਆਣਾ ਪੂਰਬੀ ਦੇ ਨਾਲ ਨਾਲ ਨਾਰਥ, ਵੈਸਟ, ਈਸਟ ਅਤੇ ਸਾਊਥ ਸਾਰਿਆਂ ਦਾ ਹੱਲ ਹੋ ਸਕੇ।

**ਰਾਣਾ ਗੁਰਜੀਤ ਸਿੰਘ (ਕਪੂਰਥਲਾ):** ਸਪੀਕਰ ਸਾਹਿਬ, ਸਾਡੇ ਅੰਮ੍ਰਿਤਸਰ ਦੇ ਐਮ.ਐਲ.ਏਜ਼ ਨੇ ਗਾਰਬੇਜ਼ ਦੀ ਗੱਲ ਚੁੱਕੀ ਹੈ ਜੋ ਕਿ ਬਿਲਕੁਲ ਠੀਕ ਹੈ। ਉਸ ਵਿੱਚ ਬਹੁਤ ਕੁਝ ਦੇਖਣ ਵਾਲਾ ਹੈ ਪਰੰਤੂ ਮੈਂ ਗਾਰਬੇਜ਼ ਉੱਤੇ ਨਹੀਂ ਬੋਲਣਾ ਚਾਹੁੰਦਾ ਪਰ ਇਸ ਦੇ ਨਾਲ ਹੀ ਜੁੜਦਾ ਹੋਇਆ ਮਸਲਾ ਹੈ। ਜਿਹੜੀ ਐਲ.ਈ.ਡੀ. ਲਾਇਟਿੰਗ ਆਪਾਂ ਸ਼ਹਿਰਾਂ ਵਿੱਚ ਕਰਵਾ ਰਹੇ ਹਾਂ, ਉਹ ਬੜਾ ਗੰਭੀਰ ਮਸਲਾ ਹੈ, ਮੰਤਰੀ ਜੀ ਇੱਥੇ ਬੈਠੇ ਹਨ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਨੂੰ ਚੈੱਕ ਕਰਵਾਓ। ਇਹ ਪਤਾ ਹੋਵੇ ਕਿ ਐਲ.ਈ.ਡੀ. ਲੱਗੀ ਹੈ ਤਾਂ ਲੱਗੀ ਕਿਵੇਂ? ਐਲ.ਈ.ਡੀ. ਲਗਾਉਣ ਦਾ ਤਰੀਕਾ ਕੀ ਕੀਤਾ? ਸਰਦਾਰ ਪ੍ਰਤਾਪ ਸਿੰਘ influential ਸਨ, ਇਨ੍ਹਾਂ ਦੇ ਘਰ ਦੇ ਅੱਗੇ ਪਹਿਲਾਂ ਲਾਈਟ ਲੱਗ ਗਈ। ਇਨ੍ਹਾਂ ਤੋਂ 50 ਫੁੱਟ ਉੱਤੇ ਮੇਰਾ ਘਰ ਸੀ, ਮੈਂ ਵੀ ਲਾਈਟ ਲਗਵਾ ਲਈ। ਅੱਗੇ ਇਸੇ ਤਰ੍ਹਾਂ ਹੀ influential ਬੰਦਿਆਂ ਨੇ ਆਪਣੇ ਆਪਣੇ ਘਰਾਂ ਦੇ ਅੱਗੇ ਲਾਈਟਾਂ ਲਗਵਾ ਲਈਆਂ। Lux luminosity, ਇੱਕ ਟੈਕਨੀਕਲ ਵਰਡ ਹੈ ਕਿ ਇੱਕ ਬਲਬ ਕਿੰਨੀ ਕੁ ਰੌਸ਼ਨੀ ਕਰਦਾ ਹੈ, ਉਹ ਕਿੰਨੀ ਵਾੱਟ ਦਾ ਹੈ ਅਤੇ ਕਿਸ ਐਂਗਲ ਤੇ ਲਗਾਇਆ ਜਾ ਸਕਦਾ ਹੈ। ਸਪੀਕਰ ਸਾਹਿਬ, ਨਾ ਤਾਂ ਕਿਸੇ ਨੇ ਐਂਗਲ ਵੇਖਿਆ ਅਤੇ ਨਾ ਹੀ ਕਿਸੇ ਨੇ ਡਿਸਟੈਂਸ ਵੇਖਿਆ। ਉਸ ਦਾ ਠੇਕਾ ਦੇ ਦਿੱਤਾ ਸੀ ।

1150/Manika Rani/Monika sharma

1155/Gurpreet kaur

ਮੈਂ ਆਪਣੀ ਸਰਕਾਰ ਵਿੱਚ ਮੰਤਰੀ ਸਾਹਿਬ ਨੂੰ ਵੀ ਅਤੇ ਉਸ ਵੇਲੇ ਦੇ ਸੈਕਟਰੀ ਸਾਹਿਬ ਨੂੰ ਵੀ ਇਹ ਮੈਟਰ ਰੇਜ਼ ਕੀਤਾ ਪਰ ਕਿਸੇ ਨੇ ਸਾਡੀ ਬਾਤ ਨਹੀਂ ਪੁੱਛੀ। ਮੈਂ ਇਹ ਚਾਹਵਾਂਗਾ ਕਿ ਐਲ.ਈ.ਡੀ. ਲੱਗਣੀ ਚਾਹੀਦੀ ਹੈ। ਐਲ.ਈ.ਡੀ. ਲਗਾਉਣ ਨਾਲ ਬਿਜਲੀ ਦਾ ਖਰਚਾ ਘਟਦਾ ਹੈ ਲੇਕਿਨ ਉਸ ਦੀ specification, ਇੰਜੀਨੀਅਰਿੰਗ ਜ਼ਰੂਰ ਹੋਣੀ ਚਾਹੀਦੀ ਹੈ ਕਿ ਕਿੰਨੇ ਡਿਸਟੈਂਸ ਤੇ, ਕਿੰਨੇ ਵਾਟ ਦਾ ਬਲਬ ਲੱਗਣਾ ਚਾਹੀਦਾ ਹੈ, ਕਿੰਨੀ ਉਹ ਲਾਈਟ ਦੇਵੇਗਾ ਔਰ ਕਿੰਨਾ ਕੁ ਫਾਇਦਾ ਹੋਵੇਗਾ। ਇਹ ਓਵਰ ਲੈਪ ਹੋ ਰਹੀ ਹੈ। ਉਸ ਨੂੰ ਰਿਪੇਅਰ ਕਰਵਾਉਣ ਦਾ ਵੀ ਠੇਕਾ ਹੈ ਪਰ ਉਹ ਰਿਪੇਅਰ ਨਹੀਂ ਹੋ ਰਿਹਾ। ਉਨ੍ਹਾਂ ਨੇ ਨਗਰ ਕੌਂਸਲ ਵਿੱਚ ਦਫਤਰ ਬਣਾਉਣਾ ਹੁੰਦਾ ਹੈ। ਮੰਤਰੀ ਜੀ, ਕਪੂਰਥਲੇ ਚੈਕ ਕਰ ਲਓ, ਕੀ ਉਨ੍ਹਾਂ ਨੇ ਦਫ਼ਤਰ ਬਣਾਇਆ ਹੈ।

**ਮਾਣਯੋਗ ਸਪੀਕਰ:** ਧੰਨਵਾਦ ਜੀ, ਤੁਹਾਡੀ ਗੱਲ ਆ ਗਈ ਹੈ।

**ਸਰਦਾਰ ਹਰਦੇਵ ਸਿੰਘ ਲਾਡੀ (ਸ਼ਾਹਕੋਟ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਆਪਣੀ ਗੱਲ ਰੱਖਣ ਦਾ ਮੌਕਾ ਦਿੱਤਾ। ਸਪੀਕਰ ਸਾਹਿਬ, ਸ਼ਾਹਕੋਟ ਹਲਕੇ ਨਾਲ ਸਬੰਧਤ ਬਹੁਤ ਗੰਭੀਰ ਮਸਲਾ ਹੈ। ਅਸੀਂ ਕਿਸੇ ਤੇ ਦੋਸ਼ ਨਹੀਂ ਲਗਾਉਂਦੇ। ਜਦੋਂ ਫਲੱਡ ਆਉਂਦਾ ਹੈ, ਇਹ ਇੱਕ ਕੁਦਰਤੀ ਆਫਤ ਹੈ। ਸਾਲ 2019

ਵਿੱਚ ਵੀ ਫਲੱਡ ਆਇਆ। ਉਸ ਵੇਲੇ ਵੀ ਬਹੁਤ ਭਾਰੀ ਨੁਕਸਾਨ ਹੋਇਆ। ਸਾਲ 2023 ਵਿੱਚ ਵੀ ਫਲੱਡ ਆਇਆ। 4 ਸਾਲ ਵਿੱਚ ਉਨ੍ਹਾਂ ਲੋਕਾਂ ਦੇ ਜੋ ਹਾਲਾਤ ਬਣੇ ਹਨ, ਉਥੇ ਫਸਲ ਮਰ ਜਾਣੀ ਅਤੇ ਘਰਾਂ ਦਾ ਨੁਕਸਾਨ ਹੋ ਜਾਣਾ, ਇਹ ਬਹੁਤ ਚਿੰਤਾਜਨਕ ਵਿਸ਼ਾ ਹੈ। ਸਰਕਾਰ ਨੇ ਵਾਅਦਾ ਕੀਤਾ ਸੀ, ਅੱਜ ਸੀ.ਐਮ. ਸਾਹਿਬ ਹਾਜ਼ਰ ਨਹੀਂ ਹਨ। ਉਨ੍ਹਾਂ ਦੀ ਅਨਾਊਸਮੈਂਟ ਸੀ ਕਿ ਜਦੋਂ ਕੋਈ ਕੁਦਰਤੀ ਆਫਤ ਆਉਂਦੀ ਹੈ ਅਤੇ ਫਸਲ ਦਾ ਖਰਾਬਾ ਹੁੰਦਾ ਹੈ ਤਾਂ ਬਗੈਰ ਗਿਰਦਾਵਰੀ ਤੋਂ ਅਸੀਂ 15 ਹਜਾਰ ਰੁਪਏ ਦੇਵਾਂਗੇ ਅਤੇ ਗਿਰਦਾਵਰੀ ਕਰਵਾ ਕੇ 10 ਹਜਾਰ ਰੁਪਿਆ ਹੋਰ ਦੇਵਾਂਗੇ। ਅਸੀਂ 25 ਹਜਾਰ ਰੁਪਿਆ ਪੂਰਾ ਕਰਾਂਗੇ। ਅੱਜ ਬਹੁਤ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ 6800 ਰੁਪਿਆ ਹੀ ਦਿੱਤਾ ਗਿਆ ਅਤੇ ਉਹ ਵੀ ਪੂਰਾ ਨਹੀਂ ਦਿੱਤਾ ਗਿਆ। ਉਸ ਵਿੱਚ ਵੀ ਬਹੁਤ ਸਾਰੀ ਕਟੌਤੀ ਹੈ। ਜਿੱਥੇ ਗਿਰਦਾਵਰੀਆਂ ਦੀ ਜ਼ਮੀਨ ਤੇ ਕਬਜ਼ੇ ਹਨ, ਗਿਰਦਾਵਰੀਆਂ ਦੇ ਆਧਾਰ ਤੇ ਉਨ੍ਹਾਂ ਨੂੰ ਪੈਸੇ ਨਹੀਂ ਮਿਲ ਰਹੇ। ਕਈਆਂ ਨੂੰ ਬਹੁਤ ਇਗਨੋਰ ਕੀਤਾ ਗਿਆ। ਇਸ ਦੀ ਇਨਕੁਆਰੀ ਹੋਣੀ ਚਾਹੀਦੀ ਹੈ। ਮੈਂ ਮੰਤਰੀ ਸਾਹਿਬ ਨੂੰ ਵੀ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਦੀ ਪਰਾਪਰ ਇਨਕੁਆਰੀ ਕਰਵਾ ਕੇ ਉਨ੍ਹਾਂ ਵਾਸਤੇ ਪਰਾਪਰ ਹੱਲ ਕੀਤਾ ਜਾਵੇ।

**ਸਰਦਾਰ ਜਸਬੀਰ ਸਿੰਘ ਸੰਧੂ (ਅੰਮ੍ਰਿਤਸਰ ਪੱਛਮੀ, ਐਸ.ਸੀ)** : ਮੈਂ ਇੱਕ ਬਹੁਤ ਜ਼ਰੂਰੀ ਮਸਲੇ ਤੇ ਬੋਲਣਾ ਚਾਹੁੰਦਾ ਹਾਂ। ਸਾਡੇ ਸ਼ਹਿਰ ਵਿੱਚ ਤਕਰੀਬਨ ਸੀਵਰੇਜ ਸਿਸਟਮ ਦਾ ਬਹੁਤ ਮੰਦਾ ਹਾਲ ਹੈ। ਹੋਰ ਵੀ ਐਮ.ਐਲ.ਏ. ਸਾਹਿਬਾਨ ਅਸੀਂ ਮੀਟਿੰਗ ਕਰਦੇ ਰਹਿੰਦੇ ਹਾਂ। ਇਸ ਵਿੱਚ ਕਾਰਪੋਰੇਸ਼ਨ ਵੱਲੋਂ ਕੋਈ ਵੀ ਹੱਲ ਨਹੀਂ ਕੱਢਿਆ ਜਾ ਰਿਹਾ। ਸਾਡੇ ਸ਼ਹਿਰ ਵਿੱਚ ਤਕਰੀਬਨ 15 ਤੋਂ 20 ਸਾਲ ਪੁਰਾਣੇ ਐਸ.ਟੀ.ਪੀ. ਕੰਮ ਕਰ ਰਹੇ ਹਨ। ਉਦੋਂ ਸ਼ਹਿਰ ਦੀ ਪਾਪੂਲੇਸ਼ਨ ਕੁਝ ਹੋਰ ਸੀ। ਅੱਜ 20 ਤੋਂ 25 ਸਾਲ ਲੰਘਣ ਤੋਂ ਬਾਅਦ ਵੀ ਉਹੀ ਐਸ.ਟੀ.ਪੀ. ਕੰਮ ਕਰ ਰਹੇ ਹਨ। ਤਿੰਨ ਐਸ.ਟੀ.ਪੀ. ਹਨ। ਦੋ 95 ਐਮ.ਐਲ.ਡੀ. ਦੇ ਹਨ ਅਤੇ ਇੱਕ 35 ਐਮ.ਐਲ.ਡੀ. ਦਾ ਹੈ। ਇਸ ਸਮੇਂ ਸੀਵਰੇਜ ਦੇ ਮੁਤਾਬਿਕ 150 ਐਮ.ਐਲ.ਡੀ. ਹਰੇਕ ਦੀ ਕਪੈਸਿਟੀ ਚਾਹੀਦੀ ਹੈ। ਕਿਉਂਕਿ ਸੀਵਰੇਜ ਦਾ ਸਿਸਟਮ ਏਨਾ ਮਾੜਾ ਹੋ ਗਿਆ ਹੈ। 35 ਤੋਂ 40 ਸਾਲ ਪੁਰਾਣਾ ਸਿਸਟਮ ਸੁਧਾਰਨ ਵਾਸਤੇ ਹੁਣ ਖਾਸ ਫੰਡਜ਼ ਮਿਲਣੇ ਚਾਹੀਦੇ ਹਨ।

**ਸ਼੍ਰੀ ਜਗਦੀਪ ਕੰਬੋਜ ਗੋਲਡੀ (ਜਲਾਲਾਬਾਦ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕੈਬਨਿਟ ਮੰਤਰੀ ਸ਼੍ਰੀਮਤੀ ਬਲਜੀਤ ਕੌਰ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਕੰਬੋਜ ਕਾਸਟ ਨਾਲ ਸਬੰਧਤ ਇੱਕ ਗੰਭੀਰ ਮੁੱਦਾ ਹੈ। ਪੰਜਾਬ ਵਿੱਚ ਓ.ਬੀ.ਸੀਜ਼ ਦੀਆ ਕੁੱਲ 64 ਕਾਸਟਾਂ ਹਨ। ਅਸੀਂ ਆਰ.ਟੀ.ਆਈ. ਰਾਹੀਂ ਇੱਕ ਰਿਕਾਰਡ ਮੰਗਿਆ। ਅੱਜ ਤੱਕ ਕਿਸੇ ਵੀ ਕਾਸਟ ਦਾ ਦੁਬਾਰਾ ਸਰਵੇ ਨਹੀਂ ਕੀਤਾ ਗਿਆ। ਸਿਰਫ ਕੰਬੋਜ ਕਾਸਟ ਦਾ ਹੀ ਸਰਵੇ ਡੀ.ਸੀ ਸਾਹਿਬਾਨ ਵੱਲੋਂ ਮੰਗਿਆ ਜਾ ਰਿਹਾ ਹੈ। ਕੁਝ ਡੀ.ਸੀ. ਸਾਹਿਬਾਨ ਵੱਲੋਂ ਤਾਂ ਇਹ ਵੀ ਲਿਖ ਦਿੱਤਾ ਗਿਆ ਕਿ ਸਾਡੇ ਜ਼ਿਲ੍ਹੇ ਵਿੱਚ ਕੋਈ ਵੀ ਕੰਬੋਜ ਬੰਦਾ ਨਹੀਂ

ਰਹਿੰਦਾ। ਕੰਬੋਜ ਕਾਸਟ ਦੀ ਕੋਈ ਵੀ ਫੈਮਿਲੀ ਨਹੀਂ ਰਹਿੰਦੀ। ਹੁਸ਼ਿਆਰਪੁਰ, ਰੂਪਨਗਰ, ਗੁਰਦਾਸਪੁਰ, ਮਾਨਸਾ, ਬਰਨਾਲਾ, ਫਰੀਦਕੋਟ, ਭਗਤ ਸਿੰਘ ਨਗਰ ਜ਼ਿਲ੍ਹਿਆਂ ਤੋਂ ਆਲਰੇਡੀ ਰਿਪੋਰਟਾਂ ਵੀ ਮੰਗਵਾ ਲਈਆਂ ਗਈਆਂ ਹਨ। ਮੇਰੀ ਇੱਕ ਬੇਨਤੀ ਹੈ ਕਿ ਜਾਂ ਤਾਂ ਸਾਰੀਆਂ ਕਾਸਟਾਂ ਦਾ ਸਰਵੇ ਕਰਵਾਇਆ ਜਾਵੇ, ਜੇ ਕਿਸੇ ਨੂੰ ਕਿਸੇ ਕੋਟੇ ਤੋਂ ਬਾਹਰ ਕੱਢਣਾ ਹੈ। ਡੀ.ਸੀ. ਸਾਹਿਬਾਨ ਵੱਲੋਂ ਇੱਕ ਰਿਪੋਰਟ ਭੇਜੀ ਗਈ ਹੈ। ਤੁਸੀਂ ਫਰੀਦਕੋਟ ਤੋਂ ਆਉਂਦੇ ਹੋ। ਤੁਸੀਂ ਦੱਸੋ ਕਿ ਕੀ ਉੱਥੇ ਕੋਈ ਕੰਬੋਜ ਕਾਸਟ ਦਾ ਬੰਦਾ ਨਹੀਂ ਰਹਿੰਦਾ? ਜਿਹੜੇ ਅਫਸਰ ਸਾਹਿਬਾਨ ਉਸ ਦਾ ਸਰਵੇ ਕਰ ਰਹੇ ਹਨ, ਜਾਂ ਉਨ੍ਹਾਂ ਤੇ ਕੋਈ ਕਾਰਵਾਈ ਕੀਤੀ ਜਾਵੇ। ਜੇਕਰ ਕੋਈ ਅਜਿਹਾ ਸਰਵੇ ਕਰਵਾਉਣਾ ਹੈ ਤਾਂ ਸਾਰੀਆਂ ਕਾਸਟਾਂ ਦਾ ਬਰਾਬਰ ਸਰਵੇ ਕਰਵਾਇਆ ਜਾਵੇ। ਧੰਨਵਾਦ ਜੀ।

----------------------

## CALL ATTENTION NOTICES UNDER RULE 66

**(ਕ੍ਰਮ ਨੰ: 6)**

**ਮਾਣਯੋਗ ਸਪੀਕਰ**: ਧਿਆਨ ਦਿਵਾਊ ਨੋਟਿਸ। ਡਾਕਟਰ ਨਛੱਤਰ ਪਾਲ ।

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ)** : ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਭਾਵ ਦਲਿਤ ਭਾਈਚਾਰੇ ਦੇ ਐਡਵੋਕੇਟਸ ਦੀ ਐਡਵੋਕੇਟ ਜਨਰਲ ਦੇ ਦਫਤਰ ਵਿੱਚ ਲਾਅ ਅਫਸਰਾਂ ਦੀ ਭਰਤੀ ਵਿੱਚ ਜਾਣ ਬੁਝ ਕੇ ਧੱਕੇਸ਼ਾਹੀ ਕੀਤੀ ਜਾ ਰਹੀ ਹੈ। ਰਾਜ ਵਿੱਚ ਅਨੁਸੂਚਿਤ ਜਾਤੀਆਂ ਦੀ ਆਬਾਦੀ 40% ਦੇ ਕਰੀਬ ਹੋ ਚੁੱਕੀ ਹੈ ਪਰ ਪੰਜਾਬ ਦੀ ਮੌਜੂਦਾ ਸਰਕਾਰ ਵੱਲੋਂ ਇਨ੍ਹਾਂ ਨੂੰ ਬਣਦੇ ਸੰਵਿਧਾਨਿਕ ਹੱਕਾਂ ਤੋਂ ਵਾਂਝੇ ਰੱਖਿਆ ਜਾ ਰਿਹਾ ਹੈ।

ਐਡਵੋਕੇਟ ਜਨਰਲ, ਪੰਜਾਬ ਦੇ ਦਫਤਰ ਵਿੱਚ ਭਰਤੀ ਕੀਤੇ ਗਏ ਲਾਅ ਅਫਸਰਾਂ ਦੀ ਨਿਯੁਕਤੀ ਵਿੱਚ ਦਲਿਤ ਭਾਈਚਾਰੇ ਦੀ ਸੰਵਿਧਾਨਿਕ ਰਿਜ਼ਰਵੇਸ਼ਨ ਪਾਲਿਸੀ ਨੂੰ ਜਾਣ ਬੁਝ ਕੇ ਲਾਗੂ ਨਹੀਂ ਕੀਤਾ ਜਾ ਰਿਹਾ। ਐਡਵੋਕੇਟ ਜਨਰਲ ਦੇ ਦਫਤਰ ਵਿੱਚ 156 ਲਾਅ ਅਫਸਰ ਰੱਖੇ ਗਏ ਹਨ ਪਰ ਅਨੁਸੂਚਿਤ ਜਾਤੀਆਂ ਦੇ ਐਡਵੋਕੇਟਸ ਨੂੰ ਬਿਲਕੁਲ ਨਜ਼ਰ ਅੰਦਾਜ਼ ਕੀਤਾ ਗਿਆ ਹੈ। ਐਡਵੋਕੇਟ ਜਨਰਲ ਦੇ ਦਫਤਰ ਵਿੱਚ 58 ਅਨੁਸੂਚਿਤ ਜਾਤੀਆਂ ਲਈ ਰਿਜ਼ਰਵ ਵੇਕੈਂਸੀਆ ਲਈ ਅਰਜ਼ੀਆ ਮੰਗੀਆਂ ਗਈਆ ਸਨ ਪਰ ਉਹ ਅਰਜ਼ੀਆਂ ਲੈ ਕੇ ਉਨ੍ਹਾਂ ਤੇ ਜਾਣ ਬੁਝ ਕੇ ਕੋਈ ਕਾਰਵਾਈ ਨਹੀਂ ਕੀਤੀ ਜਾ ਰਹੀ। ਅਨੁਸੂਚਿਤ ਜਾਤੀਆਂ ਨਾਲ ਏ.ਜੀ. ਆਫਿਸ ਤੇ ਆਮ ਆਦਮੀ ਪਾਰਟੀ ਦੀ ਸਰਕਾਰ ਦੀ ਬਦਨੀਤੀ ਵਾਲੀ ਇਹ ਭੱਦੀ ਸੋਚ ਭਾਰਤ ਦੇ ਸੰਵਿਧਾਨ ਦੀਆਂ ਭਾਵਨਾਵਾਂ ਦੇ ਬਿਲਕੁਲ ਉਲਟ ਹੈ।

ਉਪਰੋਕਤ ਦਲਿਤ ਵਰਗ ਦੇ ਹਿਤ ਦੇ ਮਸਲੇ ਤੇ ਗੰਭੀਰਤਾ ਨਾਲ ਤੁਰੰਤ ਸੋਚਣ ਦੀ ਤੇ ਫੌਰੀ ਕਾਰਵਾਈ ਕਰਨ ਦੀ ਸਖਤ ਲੋੜ ਹੈ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਮਾਮਲੇ ਵੱਲ ਤੁਰੰਤ ਧਿਆਨ ਦਿੱਤਾ ਜਾਵੇ ਅਤੇ ਇਨ੍ਹਾਂ ਰਿਜ਼ਰਵ ਅਸਾਮੀਆਂ ਨੂੰ ਤੁਰੰਤ ਭਰ ਕੇ ਅਨੁਸੂਚਿਤ ਜਾਤੀਆਂ ਦੇ ਯੋਗ ਐਡਵੋਕੇਟਾਂ ਦੀ ਲਾਅ ਅਫਸਰਾਂ ਵਜੋਂ ਨਿਯੁਕਤੀ ਕੀਤੀ ਜਾਵੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਿਤ ਮੰਤਰੀ ਜੀ ਸਦਨ ਦੇ ਵਿੱਚ ਬਿਆਨ ਦੇਣ ਦੀ ਖੇਚਲ ਕਰਨ। ਐਡਵੋਕੇਟ ਜਨਰਲ ਦੇ ਦਫਤਰ ਵਿੱਚ ਅਨੁਸੂਚਿਤ ਜਾਤੀਆਂ ਦੇ ਕੋਟੇ ਵਿੱਚ ਲਾਅ ਅਫਸਰਾਂ ਦੀ ਭਰਤੀ ਕਰਨ ਸਬੰਧੀ ਆਪਣਾ ਬਿਆਨ ਦੇਣ। ਧੰਨਵਾਦ ਜੀ।

1155/Gurpreet kaur/Monika sharma

1200/Rajneet Kaur

**ਮਾਣਯੋਗ ਸਪੀਕਰ** : ਮਾਣਯੋਗ ਮੁੱਖ ਮੰਤਰੀ ਜੀ ਨੇ ਵਿੱਤ ਮੰਤਰੀ ਸਰਦਾਰ ਹਰਪਾਲ ਸਿੰਘ ਚੀਮਾ ਜੀ ਨੂੰ ਆਥੋਰਾਈਜ਼ ਕੀਤਾ ਹੈ। ਵਿੱਤ ਮੰਤਰੀ ਜੀ ਜਵਾਬ ਦੇਣ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ):** ਮਾਣਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ important ਕੁਐਸ਼ਚਨ ਰੇਜ਼ ਕੀਤਾ ਹੈ। ਇਤਿਹਾਸਕ ਤੌਰ ਤੇ ਇਹ ਰਿਜ਼ਰਵੇਸ਼ਨ ਪਹਿਲੀ ਵਾਰ ਹੋਇਆ ਹੈ । ਪੰਜਾਬ ਵਿੱਚ ਅਨੁਸੂਚਿਤ ਜਾਤੀ ਅਤੇ ਅਨੁਸੂਚਿਤ ਕਬੀਲਿਆਂ ਦੀ ਗਿਣਤੀ 33% ਹੈ। ਪੰਜਾਬ ਵਿੱਚ ਕਈ ਵਾਰ ਕਾਂਗਰਸ ਪਾਰਟੀ ਨੇ ਰਾਜ ਕੀਤਾ, ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਨੇ ਰਾਜ ਕੀਤਾ। ਹੁਣ ਤੱਕ ਕਦੇ ਵੀ ਅਨੁਸੂਚਿਤ ਜਾਤੀ, ਜਨਜਾਤੀ ਯਾਨੀ ਕਿ ਦਲਿਤ ਭਰਾਵਾਂ ਨਾਲ ਸਬੰਧਤ ਵਕੀਲਾਂ ਦੀ appointment ਕਿਸੇ ਵੀ ਸਰਕਾਰ ਨੇ ਮਾਣਯੋਗ ਹਾਈਕੋਰਟ ਵਿੱਚ ਨਹੀਂ ਕੀਤੀ। ਸਾਰੀਆਂ ਸਰਕਾਰਾਂ ਨੇ ਅੱਜ ਤੱਕ ਕਦੇ ਐਡਵਰਟਾਈਜ਼ਮੈਂਟ ਹੀ ਨਹੀਂ ਕੀਤੀ। ਮੈਂ ਦੇਖਦਾ ਹੁੰਦਾ ਹਾਂ ਕਿ ਸਾਡੇ ਮਾਣਯੋਗ ਸੱਜਣ ਕਈ ਵਾਰ ਬੋਲਦੇ ਹੁੰਦੇ ਹਨ ਕਿ ਇਹ ਅਸਾਮੀਆਂ ਕਦੋਂ ਭਰੀਆਂ ਜਾਣਗੀਆਂ ਤੇ ਕਦੋਂ ਨਹੀਂ ਭਰੀਆਂ ਜਾਣਗੀਆਂ? ਉਨ੍ਹਾਂ ਦੀਆਂ ਪਾਰਟੀਆਂ ਦੀਆਂ ਸਰਕਾਰਾਂ ਹੁਣ ਤੱਕ ਪੰਜਾਬ ਵਿੱਚ ਰਹੀਆਂ ਹਨ। ਮੇਰੇ ਯਾਦ ਹੈ ਕਿ ਜਦੋਂ ਮੈਂ ਪਿਛਲੀ ਵਾਰ ਪੰਜਾਬ ਵਿਧਾਨ ਸਭਾ ਵਿੱਚ ਚੁਣ ਕੇ ਆਇਆ ਸੀ ਤਾਂ ਉਸ ਸਮੇਂ ਕਾਂਗਰਸ ਪਾਰਟੀ ਦੀ ਸਰਕਾਰ ਨੇ ਪਹਿਲਾ ਬਿਲ ਐਡਵੋਕੇਟ ਜਨਰਲ ਦੀ ਨਿਯੁਕਤੀ ਸਬੰਧੀ ਲਿਆਂਦਾ ਸੀ। ਮੈਂ ਇਸ ਮੁਕੱਦਸ ਹਾਊਸ ਵਿੱਚ ਸਭ ਤੋਂ ਪਹਿਲਾ ਮੁੱਦਾ ਐਡਵੋਕੇਟ ਜਨਰਲ ਦੀ ਅਸਾਮੀਆਂ ਵਿੱਚ ਰਿਜ਼ਰਵੇਸ਼ਨ ਸਬੰਧੀ ਚੁੱਕਿਆ ਸੀ ਲੇਕਿਨ ਉਸ ਸਮੇਂ ਰਾਜਿਆਂ ਰਜਵਾੜਿਆਂ ਦੀ ਸਰਕਾਰ ਸੀ। ਉਸ ਸਮੇਂ ਕਾਂਗਰਸ ਦੀ ਸਰਕਾਰ ਸੀ, ਮੈਂ ਸਮਝਦਾ ਹਾਂ ਕਿ ਉਹ ਪਾਰਟੀ

ਸਦੀਆਂ ਤੋਂ ਦਲਿਤਾਂ ਦੇ ਨਾਂਅ ਤੇ ਵੋਟਾਂ ਲੈ ਕੇ ਲੋਕਾਂ ਨਾਲ ਧੋਖਾ ਕਰਦੀ ਰਹੀ ਹੈ। ਮੈਂ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸੋਚ ਨੂੰ ਸਲਾਮ ਕਰਦਾ ਹਾਂ। ਇਹ ਅਸਾਮੀਆਂ ਥੋੜ੍ਹੇ ਦਿਨ ਪਹਿਲਾਂ ਵੀ ਨਿਕਲੀਆਂ ਸਨ, ਉਸ ਸਮੇਂ ਉਸ ਵਿੱਚ ਕੋਈ ਟੈਕਨੀਕਲ ਕਾਰਨ ਰਹਿ ਗਏ ਸੀ ਤੇ ਹਾਈਕੋਰਟ ਦੇ ਵਿੱਚ ਰਿੱਟ ਪਟੀਸ਼ਨ ਦਾਇਰ ਹੋ ਗਈ ਸੀ। ਮੈਂ ਮਾਣਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸੇ ਮਹੀਨੇ ਹੁਣ ਦੁਬਾਰਾ ਸਾਰੀਆਂ ਅਸਾਮੀਆਂ ਦੀ ਐਡਵਰਟਾਈਜ਼ਮੈਂਟ ਮਿਤੀ 23.11.2023 ਨੂੰ ਹੋਈ ਹੈ ਅਤੇ 178 ਲਾਅ ਅਫਸਰ ਪੰਜਾਬ ਦੇ ਅੰਦਰ ਭਰਤੀ ਕਰਨ ਜਾ ਰਹੇ ਹਾਂ। ਜਿਨ੍ਹਾਂ ਵਿੱਚੋਂ 58 ਲਾਅ ਅਫਸਰ ਸ਼ਡਿਊਲਡ ਕਾਸਟ ਕੈਟਾਗਿਰੀ ਨਾਲ ਸਬੰਧਤ ਹਨ। (ਥੰਪਿੰਗ) ਵੈਸੇ ਤਾਂ ਮੈਂਬਰ ਸਾਹਿਬਾਨ ਨੂੰ ਜਵਾਬ ਭੇਜ ਦਿੱਤਾ ਹੈ ਪਰੰਤੂ ਮੈਂ ਇਸ ਦੀ ਬਾਇਫਰਕੇਸ਼ਨ ਦੱਸ ਦਿੰਦਾ ਹਾਂ। ਹਾਈਕੋਰਟ ਦੇ ਅੰਦਰ ਐਡੀਸ਼ਨਲ ਐਡਵੋਕੇਟ ਜਨਰਲ ਦੀਆਂ 12 ਅਸਾਮੀਆਂ ਰਿਜ਼ਰਵ ਕੀਤੀਆਂ ਗਈਆਂ ਹਨ। ਇਸੇ ਤਰ੍ਹਾਂ ਸੀਨੀਅਰ ਡਿਪਟੀ ਐਡਵੋਕੇਟ ਜਨਰਲ 5 ਰਿਜ਼ਰਵ ਕੀਤੇ ਗਏ ਹਨ, ਡਿਪਟੀ ਐਡਵੋਕੇਟ ਜਨਰਲ 16 ਰਿਜ਼ਰਵ ਕੀਤੇ ਗਏ ਹਨ। ਇਸੇ ਤਰ੍ਹਾਂ ਅਸਿਸਟੈਂਟ ਐਡਵੋਕੇਟ ਜਨਰਲ 23 ਰਿਜ਼ਰਵ ਕੀਤੇ ਗਏ ਹਨ। ਇਸੇ ਤਰ੍ਹਾਂ ਐਡਵੋਕੇਟ ਆਫ ਰਿਕਾਰਡ 2 ਰਿਜ਼ਰਵ ਕੀਤੇ ਗਏ ਹਨ। ਸੋ, ਪੰਜਾਬ ਵਿੱਚ ਇਤਿਹਾਸਕ ਤੌਰ ਤੇ ਪਹਿਲੀ ਵਾਰ ਕੁੱਲ 58 ਅਸਾਮੀਆਂ ਰਿਜ਼ਰਵ ਕੀਤੀਆਂ ਗਈਆਂ ਹਨ। ਸਭ ਤੋਂ ਵੱਧ ਆਬਾਦੀ ਪੰਜਾਬ ਦੇ ਅੰਦਰ ਸ਼ਡਿਊਲਡ ਕਾਸਟਸ ਤੇ ਸ਼ਡਿਊਲਡ ਟ੍ਰਾਈਬਜ਼ ਦੀ ਹੈ। ਜੇਕਰ ਮੈਂ ਹੁਣ ਦੀ ਗੱਲ ਕਰਾਂ ਤਾਂ 34% ਪਾਪੂਲੇਸ਼ਨ ਸ਼ਡਿਊਲਡ ਕਾਸਟ ਦੀ ਹੈ। ਲੇਕਿਨ ਕਿਸੇ ਵੀ ਸਰਕਾਰ ਨੇ ਹੁਣ ਤੱਕ ਚਾਹੇ ਕਾਂਗਰਸ ਪਾਰਟੀ ਦੀ ਸਰਕਾਰ ਸੀ, ਚਾਹੇ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਸੀ, ਕਿਸੇ ਵੀ ਪਾਰਟੀ ਨੇ ਇਨ੍ਹਾਂ ਅਸਾਮੀਆਂ ਨੂੰ ਐਡਵਰਟਾਈਜ਼ ਨਹੀਂ ਕਰਨਾ ਚਾਹਿਆ।

1200/Rajneet Kaur/Shubham jain

1205/Kuldeep kaur

ਪਰ ਇਹ ਪਹਿਲੀ ਸਰਕਾਰ ਹੈ ਜਿਸ ਨੇ ਪਹਿਲੀ ਵਾਰ ਪੰਜਾਬ ਦੇ ਉਨ੍ਹਾਂ ਗਰੀਬ ਲੋਕਾਂ ਦੇ ਬੱਚਿਆਂ ਨੂੰ ਰਿਜ਼ਰਵੇਸ਼ਨ ਦਿੱਤੀ ਹੈ ਜਿਹੜੇ ਕਿ ਦਿਹਾੜੀ ਕਰਕੇ, ਮਿਹਨਤ ਮੁਸ਼ੱਕਤ ਕਰਕੇ ਆਪਣੇ ਬੱਚਿਆਂ ਨੂੰ ਵਕੀਲ ਬਣਾਉਂਦੇ ਹਨ, ਆਪਣੇ ਬੱਚਿਆਂ ਨੂੰ ਹਾਇਰ ਐਜੂਕੇਸ਼ਨ ਦਿਵਾਉਂਦੇ ਹਨ। ਸੋ, ਉਨ੍ਹਾਂ ਲਈ ਅਸੀਂ ਪਹਿਲੀ ਵਾਰ ਰਿਜ਼ਰਵੇਸ਼ਨ ਦੀ ਪਾਲਿਸੀ ਲੈ ਕੇ ਆਏ ਹਾਂ। ਬਿਲਕੁਲ ਥੋੜ੍ਹੇ ਦਿਨਾਂ ਦੇ ਅੰਦਰ-ਅੰਦਰ ਪੋਸਟਾਂ ਭਰ ਕੇ ਉਹ ਸਾਰੇ ਬੱਚੇ ਹਾਈਕੋਰਟ ਦੇ ਅੰਦਰ ਆਪਣੀ-ਆਪਣੀ ਡਿਊਟੀ ਨਿਭਾਉਣਗੇ। (ਥੰਪਿੰਗ)

**ਡਾਕਟਰ ਨਛੱਤਰ ਪਾਲ** : ਦਿ ਪੰਜਾਬ ਸ਼ਡਿਊਲ ਕਾਸਟ ਰਿਜ਼ਰਵੇਸ਼ਨ ਐਕਟ 2006 ਔਰ 2018 ਦੇ ਅੰਦਰ ਜੋ ਆਇਆ ਹੈ, ਉਸ ਸਬੰਧੀ ਰੂਲਜ਼ ਐਂਡ ਰੈਗੂਲੇਸ਼ਨਜ਼ ਅਜੇ ਤੱਕ ਡਿਸਾਈਡ ਨਹੀਂ ਹੋਏ ਹਨ। ਪੰਜਾਬ ਦੇ ਅੰਦਰ

ਜੋ ਲਾਅ ਅਫਸਰਾਂ ਦੀ ਭਰਤੀ ਕੀਤੀ ਗਈ ਹੈ ਅਤੇ ਜਦੋਂ ਵੀ ਰੱਖੇ ਗਏ ਹਨ ਤਾਂ ਅਨੁਸੂਚਿਤ ਜਾਤੀ ਦੇ ਲਾਅ ਅਫਸਰਾਂ ਦਾ ਹੱਕ ਮਾਰਿਆ ਗਿਆ ਹੈ। ਮੇਰੀ ਬੇਨਤੀ ਹੈ ਕਿ ਲਾਅ ਅਫਸਰਾਂ ਨੂੰ ਰੱਖਣ ਦਾ ਜਿਹੜਾ ਕ੍ਰਾਈਟੇਰੀਆ ਹੈ, ਇਸ ਨੂੰ ਸਰਲ ਕੀਤਾ ਜਾਵੇ ਕਿਉਂਕਿ ਉਸ ਵਿੱਚ ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਕੰਡੀਸ਼ਨਾਂ ਹਨ ਜਿਹੜੀਆਂ ਕਿ ਬਹੁਤ ਔਖੀਆਂ ਹਨ। ਇਸ ਵਿੱਚ ਇਨਕਮ ਟੈਕਸ ਦੀ ਜੋ ਰਿਬੇਟ ਹੈ ਜਾਂ ਹੋਰ ਜਿਹੜੀਆਂ ਅੜਚਣਾਂ ਹਨ, ਉਨ੍ਹਾਂ ਨੂੰ ਵੀ ਸਰਲ ਕੀਤਾ ਜਾਵੇ। ਸਰਕਾਰ ਦੇ ਪਿਛਲੇ ਐਡਵੋਕੇਟ ਜਨਰਲ ਨੇ ਬੋਰਡ ਦੇ ਅੰਦਰ ਐਫੀਡੇਵਿਟ ਫਾਈਲ ਕੀਤਾ ਸੀ ਕਿ ਅਸੀਂ ਇਨ੍ਹਾਂ ਨੂੰ ਤਾਂ ਰਿਜ਼ਰਵੇਸ਼ਨ ਨਹੀਂ ਦੇ ਸਕਦੇ ਕਿਉਂਕਿ ਇਹ ਇਨਐਫੀਸ਼ੀਐਂਟ ਲੋਕ ਹਨ। ਜਦੋਂ ਅਸੀਂ ਦੇਖਿਆ ਕਿ ਜਿਹੜੇ ਐਫੀਸ਼ੀਐਂਟ ਲੋਕ ਰੱਖੇ ਗਏ ਤਾਂ ਉਹ ਰਾਤ ਨੂੰ ਅਸਤੀਫਾ ਦੇ ਕੇ ਭੱਜ ਜਾਂਦੇ ਸਨ। ਜੇਕਰ ਇਨਐਫੀਸ਼ੀਐਂਟ ਲੋਕ ਰੱਖੇ ਹੁੰਦੇ ਤਾਂ ਉਹ ਕਿਤੇ ਨਾ ਕਿਤੇ ਸਰਕਾਰ ਦੀ ਗੱਲ ਤੇ ਪੈਰਵਾਈ ਜ਼ਰੂਰ ਕਰਦੇ। ਜਿਹੜੇ ਪੀ.ਸੀ.ਐਸ. ਅਫਸਰ ਜੁਡੀਸ਼ਰੀ ਦੇ ਅੰਦਰ ਰੱਖੇ ਗਏ, ਉਹ ਪੰਜਾਬ ਸਰਕਾਰ ਨੇ ਰੱਖੇ ਹਨ। ਜਦੋਂ ਉਹ ਰਿਜ਼ਰਵੇਸ਼ਨ ਆਧਾਰਿਤ ਪਰਮੋਸ਼ਨ ਦੀ ਗੱਲ ਕਰਦੇ ਹਨ ਤਾਂ ਉਨ੍ਹਾਂ ਨੂੰ ਹਾਈਕੋਰਟ ਵੱਲ ਤੋਰਿਆ ਜਾਂਦਾ ਹੈ। ਜਦੋਂ ਉਹ ਹਾਈਕੋਰਟ ਵੱਲ ਜਾਂਦੇ ਹਨ ਤਾਂ ਉਹ ਕਹਿੰਦੇ ਹਨ ਕਿ ਤੁਹਾਡੀ appointing authority ਪੰਜਾਬ ਸਰਕਾਰ ਹੈ, ਇਸ ਲਈ ਪੰਜਾਬ ਸਰਕਾਰ ਹੀ ਰਿਜ਼ਰਵੇਸ਼ਨ ਦੇ ਸਕਦੀ ਹੈ। ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਵੀ ਇਸ ਗੱਲ ਲਈ ਵਿਚਾਰਿਆ ਜਾਵੇ। ਮਿਤੀ 10.10.2014 ਦਾ ਪੱਤਰ ਰੱਦ ਕਰਕੇ ਪੰਜਾਬ ਦੇ ਅੰਦਰ 85ਵੀਂ ਸੋਧ ਲਾਗੂ ਕੀਤੀ ਜਾਵੇ ਤਾਂ ਹੀ ਰਿਜ਼ਰਵੇਸ਼ਨ ਐਕਟ ਲਾਗੂ ਹੋ ਸਕਦਾ ਹੈ।

**ਮਾਨਯੋਗ ਸਪੀਕਰ**: ਠੀਕ ਹੈ ਜੀ।

**ਡਾਕਟਰ ਨਛੱਤਰ ਪਾਲ:** ਇੱਕ ਮਿੰਟ, ਸਰ।

**ਮਾਣਯੋਗ ਸਪੀਕਰ**: ਇੱਕ ਮਿੰਟ, ਨਛੱਤਰ ਪਾਲ ਜੀ, ਮੇਰੀ ਗੱਲ ਸੁਣੋ । ਜਿਹੜਾ ਧਿਆਨ ਦਿਵਾਊ ਮਤਾ ਸੀ, ਉਸੇ ਤੇ ਹੀ ਸਪਲੀਮੈਂਟਰੀ ਹੁੰਦੀ ਹੈ। ਸੋ, ਇਹ ਟੈਕਨੀਕਲ ਗੱਲ ਹੈ। ਜੇ ਉਸ ਤੇ ਕੋਈ ਸਪਲੀਮੈਂਟਰੀ ਹੈ ਤਾਂ ਪੁੱਛ ਲਵੋ।

**ਡਾਕਟਰ ਨਛੱਤਰ ਪਾਲ:** ਮੈਂ ਤੁਹਾਡੇ ਮਾਧਿਅਮ ਰਾਹੀਂ ਮਾਣਯੋਗ ਮੰਤਰੀ ਸਾਹਿਬ ਤੋਂ ਇਹ ਭਰੋਸਾ ਚਾਹੁੰਦਾ ਹਾਂ ਕਿ ਜਿਹੜੀਆਂ ਹੁਣ ਵੇਕੈਂਸੀਆਂ ਕੱਢੀਆਂ ਹਨ ਜਾਂ ਇਨ੍ਹਾਂ ਨੇ ਜਿਹੜਾ ਭਰੋਸਾ ਦਿੱਤਾ ਹੈ, ਉਸ ਤੇ ਜ਼ਰੂਰ ਭਰਤੀ ਕਰਨਗੇ। ਇਹ ਨਾ ਹੋਵੇ ਕਿ ਜਿਸ ਤਰ੍ਹਾਂ ਪਹਿਲਾਂ ਇਨ੍ਹਾਂ ਨੇ ਐਡਵਰਟਾਈਜ਼ ਕੀਤੀ ਹੈ, ਉਹ ਉਸੇ ਤਰ੍ਹਾਂ ਹੀ ਰਹਿ ਜਾਣ। ਧੰਨਵਾਦ ਜੀ।

**ਮਾਣਯੋਗ ਸਪੀਕਰ**: ਮੰਤਰੀ ਜੀ, ਜਿਹੜਾ ਤੁਸੀਂ ਪਹਿਲਾਂ ਭਰੋਸਾ ਦਿੱਤਾ ਹੈ, ਉਹ ਭਰੋਸਾ ਦੁਬਾਰਾ ਫਿਰ ਦੇ ਦੇਵੋ।

**ਵਿੱਤ ਮੰਤਰੀ**: ਮਾਣਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ, ਦੁਬਾਰਾ ਦੁਹਰਾਅ ਰਿਹਾ ਹਾਂ ਕਿ ਹੁਣ ਇਤਿਹਾਸਿਕ ਕੰਮ ਹੋਇਆ ਹੈ, ਜੋ ਪੰਜਾਬ ਦੀ ਦਲਿਤ ਕਮਿਊਨਟੀ ਹੈ, ਉਸ ਲਈ ਮੈਂ ਸਮਝਦਾ ਹਾਂ ਕਿ ਅੱਜ ਇਤਿਹਾਸਿਕ ਦਿਨ ਹੈ। ਮੈਂਬਰ ਸਾਹਿਬ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਔਰ ਸਰਦਾਰ ਭਗਵੰਤ ਸਿੰਘ ਮਾਨ ਜੀ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਪੋਸਟਾਂ ਦੀ ਆਲਰੇਡੀ ਐਡਵਰਟਾਈਜ਼ਮੈਂਟ ਹੋ ਚੁੱਕੀ ਹੈ ਔਰ ਇਨਫਰਮੇਸ਼ਨ ਮੈਂਬਰ ਸਾਹਿਬ ਤੱਕ ਪਹੁੰਚ ਚੁੱਕੀ ਹੈ। ਜਦੋਂ ਹੀ ਇਸ ਦਾ ਪ੍ਰਾਸੈਸ ਪੂਰਾ ਹੋ ਗਿਆ ਜਿਨ੍ਹਾਂ ਨੇ ਵੀ ਅਪਲਾਈ ਕਰਨਾ ਹੈ, ਕੋਈ ਵੀ ਬੰਦਾ ਅਪਲਾਈ ਕਰ ਸਕਦਾ ਹੈ। ਜਿਹੜਾ ਵੀ ਇਲੀਜੀਬਲ ਹੈ। ਉਸ ਤੋਂ ਬਾਅਦ ਮੈਰਿਟ ਬਣੇਗੀ ਅਤੇ ਜਦੋਂ ਮੈਰਿਟ ਬਣ ਗਈ ਤਾਂ appointment ਹੋ ਜਾਵੇਗੀ। ਸੋ, ਬਹੁਤ ਜਲਦ ਹੀ appointment ਹੋ ਰਹੀ ਹੈ।

**ਮਾਣਯੋਗ ਸਪੀਕਰ**: ਧੰਨਵਾਦ ਜੀ।

(ਇਸ ਸਮੇਂ ਡਾਕਟਰ ਨਛੱਤਰ ਪਾਲ, ਐਮ.ਐਲ.ਏ. ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਹੋਰ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਣਯੋਗ ਸਪੀਕਰ**: ਬੈਠੋ, ਨਛੱਤਰ ਪਾਲ ਜੀ। ਕਾਲ ਅਟੈਂਨਸ਼ਨ ਤੇ ਇੱਕੋ ਹੀ ਸਪਲੀਮੈਂਟਰੀ ਹੁੰਦੀ ਹੈ। ਬੈਠੋ।

**ਡਾਕਟਰ ਨਛੱਤਰ ਪਾਲ**: ਧੰਨਵਾਦ ਹੀ ਕਰਨਾ ਹੈ ਜੀ।

**ਮਾਣਯੋਗ ਸਪੀਕਰ**: ਬਸ ਹੋ ਗਿਆ ਜੀ ਧੰਨਵਾਦ। ਡਾਕਟਰ ਵਿਜੈ ਸਿੰਗਲਾ।

---

**(ਕ੍ਰਮ ਨੰ. 21)**

**ਡਾਕਟਰ ਵਿਜੈ ਸਿੰਗਲਾ**: **ਸ੍ਰੀ**ਮਾਨ ਜੀ, ਮੈਂ ਲੋਕ ਮਹੱਤਤਾ ਦੇ ਅਤਿ ਮਹੱਤਵਪੂਰਨ ਮਾਮਲੇ ਵੱਲ ਮਾਣਯੋਗ ਪੀ.ਡਬਲਿਊ.ਡੀ. ਮਨਿਸਟਰ ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਮਾਨਸਾ, ਬਠਿੰਡਾ ਔਰ ਸੁਨਾਮ ਰੋਡ ਜੋ ਕਿ ਇੱਕ ਸਿੰਗਲ ਰੋਡ ਹੈ ਪਰ ਪਿਛਲੀ ਸਰਕਾਰ ਟਾਈਮ ਮੇਰੇ ਹਲਕੇ ਦੇ ਪਿੰਡ ਢੈਪਈ ਅਤੇ ਭਾਈ ਦੇਸਾ ਕੋਲ ਦੋ ਟੋਲ ਪਲਾਜ਼ੇ ਲਗਾਏ ਗਏ ਸਨ।

**ਮਾਣਯੋਗ ਸਪੀਕਰ**: ਡਾਕਟਰ ਸਾਹਿਬ, ਜਿਹੜਾ ਧਿਆਨ ਦਿਵਾਊ ਨੋਟਿਸ ਹੁੰਦਾ ਹੈ, ਉਹੀ ਲਿਖਤੀ ਤੁਸੀਂ ਪੜ੍ਹਨਾ ਹੁੰਦਾ ਹੈ। ਉਹ ਜੋ ਹੈ, ਤੁਸੀਂ ਉਹ ਹੀ ਪੜ੍ਹਨਾ ਹੈ।

**ਡਾਕਟਰ ਵਿਜੈ ਸਿੰਗਲਾ**: ਪਿੰਡ ਢੈਪਈ ਅਤੇ ਘੁੰਮਣ ਵਿਖੇ ਸਥਿਤ ਟੋਲ ਪਲਾਜ਼ਿਆਂ ਦਰਮਿਆਨ ਜੋ ਸੜਕ ਹੈ, ਉਸ ਦਾ ਮਾੜਾ ਹਾਲ ਹੈ ਲੇਕਿਨ ਸਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਹ ਟੋਲ ਪਲਾਜ਼ੇ ਕਦੇ ਵਰਕਿੰਗ ਵਿੱਚ ਨਹੀਂ ਆਏ। ਉਥੇ ਸਟ੍ਰਕਚਰ ਟੁੱਟੀ ਪਈ ਹੈ ਅਤੇ ਬਹੁਤ ਸਾਰੀਆਂ ਦੁਰਘਟਨਾਵਾਂ ਤੇ ਐਕਸੀਡੈਂਟਾਂ ਦਾ ਕਾਰਨ ਬਣ ਰਹੀ ਹੈ। ਪਿਛਲੇ 7 ਸਾਲਾਂ ਤੋਂ ਉਹ ਇਲਲੀਗਲ ਸਟ੍ਰਕਚਰ ਸੜਕ ਦੇ ਵਿੱਚ ਹੈ। ਉਹ ਸਿੰਗਲ ਸੜਕ ਹੈ। ਮੈਂ ਮਾਣਯੋਗ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਸ ਇਲਲੀਗਲ ਸਟ੍ਰਕਚਰ ਨੂੰ ਸੜਕ ਤੋਂ ਹਟਾਇਆ ਜਾਵੇ ਕਿਉਂਕਿ ਉਸ ਸੜਕ ਨਾਲ ਅਨੇਕਾਂ ਦੁਰਘਟਨਾਵਾਂ ਹੋ ਚੁੱਕੀਆਂ ਹਨ ਔਰ ਬਹੁਤ ਸਾਰੇ ਗੈਰ-ਸਮਾਜਿਕ ਤੱਤ ਅਤੇ ਹੋਰ ਨਸ਼ੇੜੀ ਲੋਕਾਂ ਦਾ ਉਹ ਅੱਡਾ ਬਣਿਆ ਹੋਇਆ ਹੈ। ਉਹ ਬਿਲਕੁਲ ਸੜਕ ਦੇ ਵਿਚਕਾਰ ਹੈ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਤੇ ਜਵਾਬ ਦਿੱਤਾ ਜਾਵੇ।

1205/Kuldeep kaur/Shubham jain

1210/Pawan sharma

**ਲੋਕ ਨਿਰਮਾਣ ਮੰਤਰੀ (ਭ ਤੇ ਮ) (ਸਰਦਾਰ ਹਰਭਜਨ ਸਿੰਘ):** ਮਾਣਯੋਗ ਸਪੀਕਰ ਸਾਹਿਬ, ਭਵਾਨੀਗੜ੍ਹ, ਸੁਨਾਮ, ਭੀਖੀ, ਕੋਟ ਸ਼ਮੀਰ, ਬਠਿੰਡਾ ਰੋਡ ਤੇ ਭੀਖੀ ਚੀਮਾ ਦੇ ਵਿਚਕਾਰ ਪਿੰਡ ਢੈਪਈ ਨੇੜੇ ਅਤੇ ਮੌੜ ਮਾਨਸਾ ਦੇ ਵਿਚਕਾਰ ਪਿੰਡ ਘੁੰਮਣ ਕਲਾਂ ਨੇੜੇ ਦੋ ਟੋਲ ਪਲਾਜ਼ੇ ਉਸਾਰੇ ਗਏ ਸਨ। ਇਹ ਟੋਲ ਪਲਾਜ਼ੇ Concessionaire ਨਾਲ ਨਵੰਬਰ 2018 ਵਿੱਚ ਪਿਛਲੀ ਸਰਕਾਰ ਦੁਆਰਾ ਹੋਏ ਉਪਬੰਧ ਅਧੀਨ ਉਸਾਰੇ ਗਏ ਸਨ। ਮਿਤੀ 13.12.2022 ਨੂੰ ਇਸ ਉਪਬੰਧ ਨੂੰ ਖਤਮ ਕਰਨ ਤੇ ਇਨ੍ਹਾਂ ਟੋਲ ਪਲਾਜ਼ਿਆਂ ਨੂੰ ਹਟਾਉਣ ਸਬੰਧੀ ਸਰਕਾਰ ਪੱਧਰ ਤੇ ਫੈਸਲਾ ਲੈ ਲਿਆ ਗਿਆ ਸੀ। ਪ੍ਰੰਤੂ ਇਸ ਸੜਕ ਦੇ Concessionaire ਨੇ ਮਾਣਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਤੋਂ ਇਨ੍ਹਾਂ ਟੋਲ ਪਲਾਜ਼ਿਆਂ ਦੇ ਸਟਰੱਕਚਰਾਂ ਨੂੰ ਹਟਾਉਣ ਦੇ ਹੁਕਮਾਂ ਵਿਰੁੱਧ ਸਟੇਅ ਜਾਰੀ ਕਰਵਾ ਲਿਆ ਸੀ। ਮਾਣਯੋਗ ਅਦਾਲਤ ਨੇ ਆਪਣੇ ਅੰਤ੍ਰਿਮ ਫੈਸਲੇ ਅਨੁਸਾਰ ਇਨ੍ਹਾਂ ਸਥਾਨਾਂ ਤੇ ਟੋਲ ਢਾਂਚੇ ਦੀ ਮੌਜੂਦਗੀ ਦੇ ਸਬੰਧ ਵਿੱਚ ਸਥਿਤੀ ਨੂੰ ਸੁਣਵਾਈ ਦੀ ਅਗਲੀ ਤਰੀਕ ਤੱਕ ਬਰਕਰਾਰ ਰੱਖਣ ਦਾ ਹੁਕਮ ਦਿੱਤਾ ਹੈ। ਇਸ ਕੇਸ ਦੀ ਅਗਲੀ ਸੁਣਵਾਈ ਮਿਤੀ 12.02.2024 ਹੈ। ਹਾਦਸਿਆਂ, ਦੁਰਘਟਨਾਵਾਂ ਨੂੰ ਰੋਕਣ ਲਈ ਫਲੈਸ਼ ਲਾਈਟਾਂ, ਸਾਈਨ ਬੋਰਡ, ਸਪੀਡ ਬਰੇਕਰ ਵਰਗੇ ਢੁਕਵੇਂ ਸੜਕ ਸੁਰੱਖਿਆ ਉਪਾਅ ਕੀਤੇ ਗਏ ਹਨ। ਮਾਣਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਸਟੇਅ ਖਤਮ ਕਰਨ ਤੋਂ ਬਾਅਦ ਟੋਲ ਪਲਾਜ਼ਿਆਂ ਦੇ ਸਟਰੱਕਚਰਾਂ ਨੂੰ ਹਟਾ ਦਿੱਤਾ ਜਾਵੇਗਾ।

*12.11 ਵਜੇ ਬਾਅਦ ਦੁਪਹਿਰ) (*ਇਸ ਸਮੇਂ ਮਾਣਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮਾਣਯੋਗ ਡਿਪਟੀ ਸਪੀਕਰ**: ਹਾਂ ਜੀ, ਸਿੰਗਲਾ ਸਾਹਿਬ।

**ਡਾਕਟਰ ਵਿਜੈ ਸਿੰਗਲਾ:** ਮੰਤਰੀ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿਉਂਕਿ ਸਾਨੂੰ ਐਡਮਨਿਸਟ੍ਰੇਸ਼ਨ ਤੋਂ ਪਤਾ ਲੱਗਿਆ ਹੈ ਕਿ ਜਿਹੜੀਆਂ ਕੰਪਨੀਆਂ ਨੇ ਇਹ ਸਟ੍ਰੱਕਚਰ ਬਣਾਏ ਸਨ, ਜਿਹੜਾ ਉਨ੍ਹਾਂ ਤੇ ਇਕਨਾਮਿਕ ਬਰਡਨ ਪਿਆ ਹੈ, ਉਹ ਉਸ ਦਾ ਕੰਪਨਸੈਸ਼ਨ ਮੰਗ ਰਹੇ ਹਨ। ਇਸੇ ਕਰਕੇ ਹੀ ਮਾਣਯੋਗ ਹਾਈ ਕੋਰਟ ਨੇ ਸਟੇਅ ਦਿੱਤਾ ਹੈ ਔਰ ਸਰਕਾਰ ਇਸ ਮਾਮਲੇ ਤੇ ਇੰਟਰਵੀਨ ਕਰਕੇ ਜਲਦੀ ਹੱਲ ਲੱਭੇ ਕਿਉਂਕਿ ਸਿੰਗਲ ਰੋਡ ਹੋਣ ਕਰਕੇ ਆਵਾਜਾਈ ਸਬੰਧੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪਵੇਗਾ ਕਿਉਂਕਿ ਆਉਣ ਵਾਲਾ ਸਮਾਂ ਸਰਦੀ ਅਤੇ ਧੁੰਦ ਦਾ ਸਮਾਂ ਹੈ। ਸਿੰਗਲ ਰੋਡ ਹੋਣ ਕਰਕੇ ਬਹੁਤ ਸਾਰੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

**ਮਾਣਯੋਗ ਡਿਪਟੀ ਸਪੀਕਰ**: ਧੰਨਵਾਦ ਸੀ।

**ਮੰਤਰੀ:** ਮਾਣਯੋਗ ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਗੱਲ ਬਿਲਕੁਲ ਠੀਕ ਹੈ ਕਿ concessionaire ਵੱਲੋਂ ਜੋ ਟੋਲ ਸਟਰੱਕਚਰ ਉਸਾਰੇ ਗਏ ਸਨ, ਉਸ ਦੇ ਪੈਸੇ ਮੰਗ ਰਹੇ ਹਨ। ਸਰ, 13 ਕਰੋੜ ਰੁਪਏ ਦੀ ਮੰਗ ਕੀਤੀ ਜਾ ਰਹੀ ਹੈ ਜਦ ਕਿ ਉਹ ਟੋਲ ਪਲਾਜ਼ੇ ਕਦੇ ਵੀ ਨਹੀਂ ਚਲੇ। ਉਸ ਵੇਲੇ ਦੀ ਸਰਕਾਰ ਨੇ ਸਾਲ 2018 ਵਿੱਚ ਇਹ ਟੋਲ ਪਲਾਜ਼ੇ ਬਣਾ ਦਿੱਤੇ, ਸਟਰੱਕਚਰ ਬਣਾਉਣ ਦੀ ਆਗਿਆ ਦੇ ਦਿੱਤੀ ਪਰ ਉਹ ਟੋਲ ਪਲਾਜ਼ੇ ਚਾਲੂ ਨਹੀਂ ਕੀਤੇ ਗਏ। ਹੁਣ ਅਸੀਂ ਕਿਸ ਤਰ੍ਹਾਂ 13 ਕਰੋੜ ਰੁਪਏ ਦਾ ਬੋਝ ਸਰਕਾਰੀ ਖਜ਼ਾਨੇ ਵਿੱਚ ਪਾ ਸਕਦੇ ਹਾਂ? ਸਰ, ਅਸੀਂ ਉਸ ਦੀ ਰਿਪੋਰਟ ਤਿਆਰ ਕਰਵਾਈ ਹੈ ਔਰ ਇਹ 800 ਪੇਜ ਦੀ ਰਿਪੋਰਟ ਹੈ, ਜਿਹੜੀ ਅਸੀਂ ਹਾਈ ਕੋਰਟ ਵਿੱਚ ਪੇਸ਼ ਕਰ ਰਹੇ ਹਾਂ ਕਿ ਜਿਹੜਾ ਇਹ 13 ਕਰੋੜ ਰੁਪਏ ਹੈ, ਇਹ ਖਜ਼ਾਨੇ ਤੇ, ਜਿਹੜਾ ਕਿ ਪਬਲਿਕ ਦਾ ਹੈ, ਬੋਝ ਨਹੀਂ ਬਣਨਾ ਚਾਹੀਦਾ। ਸੋ, ਅਸੀਂ ਆਉਣ ਵਾਲੀ ਤਾਰੀਖ ਤੇ ਮਾਣਯੋਗ ਹਾਈ ਕੋਰਟ ਵਿੱਚ ਆਪਣਾ ਕੇਸ ਫੋਰਸਫੁਲੀ ਰੱਖਾਂਗੇ ਔਰ ਕੋਸ਼ਿਸ਼ ਕਰਾਂਗੇ ਕਿ ਜਿਹੜਾ ਪੈਸਾ concessionaire ਸਰਕਾਰ ਤੋਂ ਮੰਗ ਰਿਹਾ ਹੈ, ਇਹ ਪੈਸੇ ਪਬਲਿਕ ਫੰਡ ਵਿੱਚੋਂ ਨਾ ਦੇ ਕੇ, ਅਸੀਂ ਉਹ ਕੇਸ ਆਪਣੇ ਹੱਕ, ਹਿਤ ਵਿੱਚ ਕਰਵਾ ਸਕੀਏ।

**ਮਾਣਯੋਗ ਡਿਪਟੀ ਸਪੀਕਰ**: ਧੰਨਵਾਦ ਮੰਤਰੀ ਸਾਹਿਬ। ਅਗਲੀ ਆਈਟਮ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਬਿਨਾਂ ਮਾਈਕ ਆਨ ਤੋਂ):** ਇੱਕ ਮਿੰਟ ਜੀ। ਡਿਪਟੀ ਸਪੀਕਰ ਸਾਹਿਬ, ਕੱਲ੍ਹ ਦਾ ਮੇਰਾ ਇੱਕ ਰੈਜੋਲਿਊਸ਼ਨ ਹੈ, ਉਸ ਤੇ ਬਾਰੇ ਕੋਈ ਜਾਣਕਾਰੀ ਹੈ ਤਾਂ ਦੱਸੋ।

**ਮਾਣਯੋਗ ਡਿਪਟੀ ਸਪੀਕਰ:** ਬਾਅਦ ਵਿੱਚ ਕਰ ਲੈਂਦੇ ਹਾਂ। ਹੁਣ ਪ੍ਰਸਤਾਵ ਪੇਸ਼ ਕਰਨ ਦਿਓ।

## MOTION UNDER RULE 16

**ਮਾਣਯੋਗ ਡਿਪਟੀ ਸਪੀਕਰ**: ਅਗਲੀ ਆਈਟਮ। ਸਰਦਾਰ ਬਲਕਾਰ ਸਿੰਘ, ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸਰਦਾਰ ਬਲਕਾਰ ਸਿੰਘ):** ਸ਼੍ਰੀਮਾਨ ਜੀ ਮੈਂ ਪ੍ਰਸਤਾਵ ਕਰਦਾ ਹਾਂ-

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

**ਮਾਣਯੋਗ ਡਿਪਟੀ ਸਪੀਕਰ**: ਪ੍ਰਸਤਾਵ ਕੀਤਾ-

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪਰਗਟ ਸਿੰਘ ਪੋਆਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ ।)

**ਮਾਣਯੋਗ ਡਿਪਟੀ ਸਪੀਕਰ**: ਪ੍ਰਸ਼ਨ ਹੈ-

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

*ਪ੍ਰਸਤਾਵ ਪ੍ਰਵਾਨ ਹੋਇਆ।*

-------------

## PAPERS LAID ON THE TABLE OF THE HOUSE

**ਮਾਣਯੋਗ ਡਿਪਟੀ ਸਪੀਕਰ:** ਅਗਲੀ ਆਈਟਮ। ਸੰਸਦੀ ਮਾਮਲੇ ਮੰਤਰੀ, ਸਰਦਾਰ ਬਲਕਾਰ ਸਿੰਘ ਜੀ।

**ਸੰਸਦੀ ਮਾਮਲੇ ਮੰਤਰੀ (ਸਰਦਾਰ ਬਲਕਾਰ ਸਿੰਘ)**: ਸ਼੍ਰੀਮਾਨ ਜੀ, ਮੈਂ ਸਾਲ 2019-20 ਲਈ ਪੰਜਾਬ ਐਗਰੋ ਫੂਡ ਗਰੇਨਜ਼ ਕਾਰਪੋਰੇਸ਼ਨ ਲਿਮਟਿਡ ਦੀ 18ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀ ਐਕਟ, 2013 ਦੀ ਧਾਰਾ 394(1) ਅਧੀਨ ਲੋੜੀਂਦਾ ਹੈ।

---------------------

**ਮਾਣਯੋਗ ਡਿਪਟੀ ਸਪੀਕਰ:** ਅਗਲੀ ਆਈਟਮ। ਵਿਧਾਨਕ ਕੰਮ-ਕਾਰ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਬਿਨਾਂ ਮਾਈਕ ਤੋਂ):** ਇੱਕ ਮਿੰਟ ਜੀ। ਡਿਪਟੀ ਸਪੀਕਰ ਸਾਹਿਬ, ਇੱਕ ਸੈਕੰਡ ਜੀ।

**LEGISLATIVE BUSINESS**

**1. THE TRANSFER OF PROPERTY (PUNJAB AMENDMENT) BILL, 2023**

**ਮਾਣਯੋਗ ਡਿਪਟੀ ਸਪੀਕਰ** : ਸ਼੍ਰੀ ਬ੍ਰਮ ਸ਼ੰਕਰ, ਮਾਲ ਮੰਤਰੀ ਬਿਲ ਪੇਸ਼ ਕਰਨ।

*12.15 ਬਾਅਦ ਦੁਪਹਿਰ) (*ਇਸ ਸਮੇਂ ਮਾਣਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮਾਲ ਮੰਤਰੀ (ਸ੍ਰੀ ਬ੍ਰਮ ਸ਼ੰਕਰ) :** ਸ਼੍ਰੀਮਾਨ ਜੀ, ਮੈਂ ਟਰਾਂਸਫਰ ਆਫ ਪ੍ਰਾਪਰਟੀ (ਪੰਜਾਬ ਸੋਧਨਾ) ਬਿਲ, 2023 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਟਰਾਂਸਫਰ ਆਫ ਪ੍ਰਾਪਰਟੀ (ਪੰਜਾਬ ਸੋਧਨਾ) ਬਿਲ, 2023 ਉੱਤੇ ਤੁਰੰਤ ਵਿਚਾਰ ਕੀਤਾ ਜਾਵੇ।

1210/Pawan sharma/Abhishek gautam

1215/Beant kaur

**ਸਰਦਾਰ ਪਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਤੁਸੀਂ ਕੱਲ੍ਹ ਮੇਰਾ ਰੈਜ਼ੋਲਿਊਸ਼ਨ ਟੇਬਲ ਕਰਵਾਇਆ ਹੈ, ਉਸ ਦੀ ਕੋਈ ਜਾਣਕਾਰੀ ਨਹੀਂ ਦਿੱਤੀ। Are you going to adopt it or not adopt it? ਉਹ ਗੌਰਮਿੰਟ ਆਫ ਇੰਡੀਆ ਦੇ ਅਗੇਂਸਟ ਹੈ ਅਤੇ ਸਾਰੇ ਹਿੰਦੁਸਤਾਨ ਦੀ ਕਿਸਾਨੀ ਦੇ ਹੱਕ ਵਿੱਚ ਹੈ। Are you not in favour of that? ਜਾਂ ਤਾਂ ਤੁਸੀਂ ਕਹਿ ਦਿਓ ਕਿ ਅਸੀਂ ਫੇਵਰ ਵਿੱਚ ਨਹੀਂ ਹਾਂ, ਗੱਲ ਹੀ ਮੁੱਕ ਗਈ। ਸਪੀਕਰ ਸਾਹਿਬ, ਇਕ ਰੈਜ਼ੋਲਿਊਸ਼ਨ ਜਿਹੜਾ ਅਸੀਂ ਸੈਂਟਰ ਗੌਰਮਿੰਟ ਦੇ ਅਗੇਂਸਟ ਲੈ ਕੇ ਆਏ ਹਾਂ, ਮੈਂ ਤੁਹਾਨੂੰ ਉਸ ਬਾਰ ਗੁਜਾਰਿਸ਼ ਕੀਤੀ ਸੀ ਕਿ ਤੁਸੀਂ ਉਹ ਗੌਰਮਿੰਟ ਵਲੋਂ ਪੇਸ਼ ਕਰ ਲਓ, ਅਸੀਂ ਸਪੋਰਟ ਕਰਾਂਗੇ।

**ਮਾਣਯੋਗ ਸਪੀਕਰ** : ਸੁਣ ਲਓ।

**ਸਰਦਾਰ ਪਰਤਾਪ ਸਿੰਘ ਬਾਜਵਾ** : ਦੂਜੀ ਗੱਲ, ਮੈਂ ਤੁਹਾਨੂੰ ਚਿੱਠੀ ਲਿਖੀ ਸੀ। ਪੰਜਾਬ ਦੇ ਬਹੁਤ ਭੱਖਦੇ 8-10 ਮਸਲੇ ਸਨ। ਤੁਸੀਂ ਹੁਣ ਇੱਥੇ ਦੇਖੋ ਕਿ 4 ਐਡਜਰਨਮੈਂਟ ਮੋਸ਼ਨਾਂ ਲੱਗੀਆਂ ਹਨ, 40 ਸਵਾਲ ਲੱਗੇ ਹਨ। ਕੀ ਅਸੀਂ

ਤਿੰਨ ਕਰੋੜ ਪੰਜਾਬੀਆਂ ਨੂੰ ਸੈਟਿਸਫਾਈ ਕਰ ਸਕਾਂਗੇ। We had requested your Hon'ble C.M ਅਤੇ ਸੀ.ਐਮ. ਸਾਹਿਬ ਨੇ ਖੁਦ ਕਿਹਾ ਸੀ ਕਿ ਅਸੀਂ ਤੁਹਾਨੂੰ ਖੁੱਲ੍ਹਾ ਟਾਈਮ ਦੇਵਾਂਗੇ। ਅਸੀਂ ਤੁਹਾਡੇ ਤੋਂ 10 ਸਿਟਿੰਗਜ਼ ਮੰਗੀਆਂ ਸਨ। ਅਸੀਂ ਤੁਹਾਨੂੰ ਕਿਹਾ ਸੀ ਕਿ ਘੱਟੋ ਘੱਟ 6 ਜਾਂ 4 ਦਿਨ ਇਸ ਸੈਸ਼ਨ ਨੂੰ ਵਧਾ ਦਿਓ। ਸਾਰਿਆਂ ਤੋਂ ਇੰਪਾਰਟੈਂਟ ਇਸ਼ੂ ਡਰੱਗਜ਼ ਦੇ ਅਤੇ ਲਾਅ ਐਂਡ ਆਰਡਰ ਦੇ ਹਨ, ਉਸ ਉੱਤੇ ਅਤੇ ਬਰਗਾੜੀ ਅਤੇ ਬਹਿਬਲ ਕਲਾਂ ਵਾਸਤੇ ਡਿਸਕਸ਼ਨ ਲਈ ਤੁਸੀਂ ਸਮਾਂ ਨਹੀਂ ਦਿੱਤਾ। ਤੁਸੀਂ ਬੀ.ਏ.ਸੀ ਵਿੱਚ ਐਸ਼ੋਰੈਂਸ ਦਿੱਤੀ ਸੀ ਕਿ ਜੋ ਵੀ ਇੱਥੇ ਗੱਲ ਹੁੰਦੀ ਹੈ, ਉਹ ਤੁਸੀਂ ਹਾਊਸ ਦੇ ਅੱਗੇ ਰੱਖੋਗੇ। ਤੁਸੀਂ ਕਿਰਪਾ ਕਰਕੇ ਇਸ ਬਾਰੇ ਦੱਸੋ।

**ਮਾਣਯੋਗ ਸਪੀਕਰ** : ਜਿਹੜੀ ਤੁਸੀਂ ਮਤੇ ਦੀ ਗੱਲ ਕੀਤੀ ਹੈ, ਉਸ ਬਾਰੇ ਕੱਲ੍ਹ ਮਾਣਯੋਗ ਮੁੱਖ ਮੰਤਰੀ ਸਾਹਿਬ ਹਾਊਸ ਵਿੱਚ ਸਟੈਂਡ ਕਲੀਅਰ ਕਰ ਗਏ ਹਨ ਕਿ we are with the Farmers and for the Farmers ਉਹ ਇਹ ਗੱਲ ਕਹਿ ਕੇ ਗਏ ਹਨ ਅਤੇ ਜਿਹੜਾ ਮਤਾ ਹੁੰਦਾ ਹੈ, ਉਹ ਨਿਯਮਾਂ ਦੇ ਅਧੀਨ ਤੁਸੀਂ ਸਬਮਿਟ ਕਰਨਾ ਹੁੰਦਾ ਹੈ, ਟੇਬਲ ਨਹੀਂ ਕਰਨਾ ਹੁੰਦਾ। No, it was not with the proper procedure, ਦੂਜੀ ਗੱਲ, ਜਿੰਨੇ ਵੀ ਇੱਥੇ ਮਸਲੇ ਡਿਸਕਸ ਹੋਏ ਹਨ, ਮੇਰਾ ਖਿਆਲ ਹੈ ਕਿ ਸਾਰੇ ਹੀ ਇੰਪਾਰਟੈਂਟ ਮਸਲੇ ਸਨ ਅਤੇ ਲਗਭਗ ਸਾਰੀਆਂ ਗੱਲਾਂ ਡਿਸਕਸ ਹੋ ਚੁੱਕੀਆਂ ਹਨ। ਬਾਕੀ ਗੱਲ, ਡਿਸਕਸ਼ਨ ਦਾ ਤਾਂ ਕੋਈ ਐਂਡ ਹੀ ਨਹੀਂ ਹੈ, ਤੁਸੀਂ ਜਿੰਨੀ ਮਰਜ਼ੀ ਕਰਦੇ ਰਹੋ। ਹੁਣ ਜਿਹੜੇ ਜ਼ਰੂਰੀ ਬਿਲ ਆਏ ਹਨ, ਆਪਾਂ ਕਿਰਪਾ ਕਰਕੇ ਇਨ੍ਹਾਂ ਨੂੰ ਲੈ ਲਈਏ। ਜੇ ਆਪਾਂ ਕੋਈ ਪੀ.ਸੀ. ਵਗੈਰਾ ਰੱਖੀ ਹੈ ਤਾਂ ਇਹ ਗੱਲ ਵੱਖਰੀ ਹੈ, ਤੁਸੀਂ ਕਰ ਸਕਦੇ ਹੋ, ਮੈਂ ਇਸ ਵਾਸਤੇ ਤੁਹਾਨੂੰ ਨਹੀਂ ਰੋਕਿਆ ਹੈ ਪਰ ਆਪਾਂ ਹਾਊਸ ਦਾ ਕੰਮ ਤਾਂ ਕਰਨਾ ਹੀ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਇਹ ਕੰਮ ਨਾ ਕਰੋ। ਗੌਰਮਿੰਟ ਨੇ ਐਸ਼ਿਓਰ ਕੀਤਾ ਸੀ। ਲਾਅ ਐਂਡ ਆਰਡਰ ਦੀ ਗੱਲ ਕਰਨ ਨਾਲ ਕਿਸੇ ਦੀ ਜ਼ਿੰਦਗੀ ਬੱਚ ਜਾਵੇਗੀ। ਰੋਜ਼ ਗਿੱਪੀ ਗਰੇਵਾਲ ਵਰਗੇ ਸਿੰਗਰਾਂ ਤੇ ਗੋਲੀਆਂ ਚੱਲ ਜਾਂਦੀਆਂ ਹਨ।

**ਮਾਣਯੋਗ ਸਪੀਕਰ** : ਆਪਾਂ ਜੋ ਹੁਣ ਤੱਕ ਗੱਲ ਕੀਤੀ ਹੈ, ਇਸ ਵਿੱਚ ਲਾਅ ਐਂਡ ਆਰਡਰ ਦੀ ਗੱਲ ਵੀ ਕੀਤੀ ਹੈ, ਤੁਸੀਂ ਹੋਰ ਕਰ ਲਓ।

**ਸਰਦਾਰ ਪਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਤੁਸੀਂ ਟਾਈਮ ਦਿਓਗੇ ਤਾਂ ਹੀ ਕਰਾਂਗੇ। ਤੁਸੀਂ ਸਦਨ ਦਾ ਟਾਈਮ ਵਧਾਓ, ਇਹੀ ਤਾਂ ਤੁਹਾਨੂੰ ਕਹਿ ਰਹੇ ਹਾਂ। ਕਿਰਪਾ ਕਰਕੇ ਟਾਈਮ ਵਧਾਓ ਅਤੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ, Everything is proper, ਤੁਸੀਂ ਮੈਨੂੰ ਕੱਲ੍ਹ ਕਿਹਾ ਸੀ ਕਿ ਆਪਣਾ ਰੈਜੋਲਿਊਸ਼ਨ ਟੇਬਲ ਕਰੋ। ਹੁਣ ਉਹ ਟੇਬਲ ਕਰਨ ਤੋਂ ਬਾਅਦ ਤੁਸੀਂ ਕਹਿ ਰਹੇ ਹੋ ਕਿ ਇਹ ਸਹੀ ਫਾਰਮੈਟ ਵਿੱਚ ਨਹੀਂ ਹੈ।

**ਮਾਣਯੋਗ ਸਪੀਕਰ** : ਪਹਿਲਾਂ ਬਿਲ ਕਰ ਲਈਏ, ਫੇਰ ਉਸ ਤੋਂ ਬਾਅਦ ਦੇਖ ਲੈਂਦੇ ਹਾਂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਤੁਸੀਂ ਕਾਈਂਡਲੀ ਅਜਿਹਾ ਕੰਮ ਨਾ ਕਰੋ। ਅਲਟੀਮੇਟਲੀ ਐਸ਼ੋਰੈਂਸ ਦੇਣ ਤੋਂ ਬਾਅਦ ਸਾਨੂੰ ਤੁਹਾਡੀ ਜ਼ਬਾਨ ਤੇ ਫੇਥ ਕਰਨਾ ਪਵੇਗਾ। ਜਿਸ ਕੁਰਸੀ ਤੇ ਤੁਸੀਂ ਬੈਠੇ ਹੋ, ਉਸ ਦੀ ਗਰਿਮਾ ਸਾਨੂੰ ਮੰਨਣੀ ਪਵੇਗੀ।

**ਮਾਣਯੋਗ ਸਪੀਕਰ** : ਤੁਸੀਂ ਬੈਠੋ ਜੀ। ਲਾਰੈਂਸ ਬਿਸ਼ਨੋਈ ਦੀ ਗੱਲ ਹੋ ਗਈ, ਲਾਅ ਐਂਡ ਆਰਡਰ ਦੀ ਗੱਲ ਹੋ ਗਈ, ਡਰੱਗਜ਼ ਦੀ ਗੱਲ ਹੋ ਗਈ, ਹੁਣ ਇਸ ਤੋਂ ਵੱਖਰਾ ਕੀ ਕਹਿਣਾ ਚਾਹੁੰਦੇ ਹੋ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਡਰੱਗਜ਼ ਦੀ ਗੱਲ ਕਿੱਥੇ ਹੋਈ ਹੈ? Sir, we needed time for it. ਇਸ ਮਸਲੇ ਤੇ ਡਿਸਕਸ਼ਨ ਕਰਨ ਦਿਓ। There has to be a detailed discussion on it. You cannot have it in a Zero Hour for two minutes. Law and Order problem cannot be discussed within two minutes. (Interruptions...)

**ਮਾਣਯੋਗ ਸਪੀਕਰ** : ਮੰਤਰੀ ਸਾਹਿਬ, ਜਿੰਪਾ ਜੀ ਬੋਲਣਗੇ। (ਵਿਘਨ, ਸ਼ੋਰ)

**ਮਾਲ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਟ੍ਰਾਂਸਫਰ ਆਫ ਪਰਾਪਰਟੀ ਐਕਟ (ਸੋਧਨਾ) ਬਿਲ, 2023 ਪੰਜਾਬ ਦੇ ਖਜ਼ਾਨੇ ਲਈ, ਪੰਜਾਬ ਦੇ ਲੋਕਾਂ ਦੇ ਹਿਤ ਲਈ ਬਹੁਤ ਜ਼ਰੂਰੀ ਹੈ। ਜ਼ਿਕਰਯੋਗ ਹੈ ਕਿ ਇਕੁਟੇਬਲ ਮਾਰਟਗੇਜ ਜਿਹੜੀ ਹੈ,

1215/Beant kaur/Abhishek gautam

1220/Karamjit kaur

ਮਾਲ ਮੰਤਰੀ ਜਾਰੀ ..

ਮੈਂ ਕਹਿ ਸਕਦਾ ਹਾਂ ਕਿ ਇਸ ਕਰਕੇ ਪੰਜਾਬ ਦੇ ਖਜ਼ਾਨੇ ਨੂੰ ਲਗਾਤਾਰ ਇੱਕ ਤਰ੍ਹਾਂ ਨਾਲ ਚੂਨਾ ਲਗਦਾ ਰਿਹਾ ਹੈ। ਪੰਜਾਬ ਦੇ ਵਿੱਚ ਕਾਨੂੰਨ ਤਾਂ ਹੈ ਸੀ ਪਰ ਇਨ੍ਹਾਂ ਪੁਰਾਣੀਆਂ ਸਰਕਾਰਾਂ ਨੂੰ ਕਦੇ ਵੀ ਪੰਜਾਬ ਦੇ ਖਜ਼ਾਨੇ ਦਾ ਹਿਤ ਨਹੀਂ ਸੀ। ਇਨ੍ਹਾਂ ਨੂੰ ਪੰਜਾਬ ਦੇ ਲੋਕਾਂ ਦਾ ਵੀ ਹਿਤ ਨਹੀਂ ਸੀ। ਇਸ ਕਰਕੇ ਇਨ੍ਹਾਂ ਨੇ ਕਦੇ ਵੀ ਇਧਰ ਧਿਆਨ ਨਹੀਂ ਦਿੱਤਾ। ਅੱਜ ਵੀ ਜਦੋਂ ਕਿ ਪੰਜਾਬ ਦੇ ਲੋਕਾਂ ਦੇ ਹਿਤ ਦੇ ਵਿੱਚ ਮੈਂ ਬਿਲ ਪੇਸ਼ ਕਰ ਰਿਹਾ ਹਾਂ ਅਤੇ ਇਸ ਸਬੰਧੀ ਗੱਲ ਕਰਨੀ ਚਾਹੁੰਦਾ ਹਾਂ ,(ਵਿਘਨ) ਇਸ ਵੇਲੇ ਇਹ ਸਾਡੇ ਪੰਜਾਬ ਦੇ ਲੋਕਾਂ ਦਾ ਅਤੇ ਵਿਧਾਨ ਸਭਾ ਦਾ

ਅਤੇ ਹਾਊਸ ਦਾ ਟਾਈਮ ਖਰਾਬ ਕਰ ਰਹੇ ਹਨ। ਇਹ ਸਾਡੀ ਗੱਲ ਸੁਣਨ ਨੂੰ ਤਿਆਰ ਨਹੀਂ ਹਨ। ਮੈਂ ਪੰਜਾਬ ਦੇ ਹਿਤ ਵਿੱਚ ਲੋਕਾਂ ਦੀ ਗੱਲ ਕਰ ਰਿਹਾ ਹਾਂ। ਕਿਉਂਕਿ ਇਨ੍ਹਾਂ ਨੇ ਇਹ ਚੀਜ਼ਾਂ ਪਹਿਲਾਂ ਵੀ ਇਗਨੋਰ ਕੀਤੀਆਂ ਹਨ। ਮੈਂ ਜੋ ਕਹਿਣਾ ਚਾਹੁੰਦਾ ਹਾਂ, ਇਸ ਗੱਲ ਨਾਲ ਪੰਜਾਬ ਦੇ ਕਰੋੜਾਂ ਰੁਪਿਆਂ ਦਾ ਫਾਇਦਾ ਹੋਣਾ ਹੈ।

**ਮਾਣਯੋਗ ਸਪੀਕਰ**: ਪ੍ਰਸ਼ਨ ਹੈ:

ਕਿ ਟਰਾਂਸਫਰ ਆਫ ਪ੍ਰਾਪਰਟੀ (ਪੰਜਾਬ ਸੋਧਨਾ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਸੰਦੀਪ ਜਾਖੜ ਅਤੇ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਨੂੰ ਛੱਡ ਕੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਾਕੀ ਮੈਂਬਰ ** ** ਨਾਅਰੇ ਲਗਾਉਂਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ। ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਲਗਾਤਾਰ ਬੋਲ ਰਹੇ ਸਨ ਪ੍ਰੰਤੂ ਸਦਨ ਵਿੱਚ ਕਾਫ਼ੀ ਜ਼ਿਆਦਾ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਣਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਣਯੋਗ ਸਪੀਕਰ**: ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਣਯੋਗ ਸਪੀਕਰ**: ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ**: ਸਪੀਕਰ ਸਾਹਿਬ, ਡੇਰਾ ਬਾਬਾ ਨਾਨਕ ਵਿਖੇ ਕਲਾਨੌਰ ਵਿੱਚ ਹੁਣੇ ਹੀ ਗੋਲੀ ਚੱਲੀ ਹੈ। ਮੈਨੂੰ ਇਹ ਖਬਰ ਆਈ ਹੈ। (ਵਿਘਨ)(ਸ਼ੋਰ)

(ਕੁਝ ਹੋਰ ਅਵਾਜ਼ਾਂ: ਸਪੀਕਰ ਸਾਹਿਬ, ਪੰਜਾਬ ਵਿੱਚ ਇੱਕ ਜਗ੍ਹਾ ਤੇ ਗੋਲੀ ਚਲ ਗਈ ਹੈ। )

**ਮਾਣਯੋਗ ਸਪੀਕਰ:** ਆਪਾਂ ਇਸ ਏਜੰਡਾ ਆਈਟਮ ਤੋਂ ਬਾਅਦ ਗੱਲ ਕਰ ਲੈਂਦੇ ਹਾਂ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ**: ਸਪੀਕਰ ਸਾਹਿਬ, ਇਹ ਸਭ ਕੁਝ ਤਾਂ ਪਾਸ ਹੋ ਗਿਆ ਹੈ ਜੀ। ਹੁਣ ਸਾਡੀ ਗੱਲ ਸੁਣ ਲਵੋ। ਇਸ ਵਿੱਚ ਕਿਹੜੀ ਗੱਲ ਹੈ?

**ਮਾਣਯੋਗ ਸਪੀਕਰ:** (ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਮੈਂਬਰਜ਼ ਨੂੰ ਸੰਬੋਧਨ ਕਰਦੇ ਹੋਏ) ਇੱਕ ਮਿੰਟ ਜੀ, ਤੁਸੀਂ ਆਪਣੀਆਂ ਸੀਟਾਂ ਤੇ ਚਲੇ ਜਾਵੋ। ਮੈਂ ਤੁਹਾਨੂੰ ਟਾਈਮ ਦੇ ਦਿੰਦਾ ਹਾਂ। ਆਪਾਂ ਇਹ ਬਿਲ ਡਿਸਕਸ ਕਰ ਲਈਏ। ਇਸ ਵੇਲੇ ਬਿਲ ਤੇ ਡਿਸਕਸ ਚੱਲ ਰਹੀ ਹੈ। ਮੈਂ ਹੁਣੇ ਹੀ ਤੁਹਾਡੀ ਗੱਲ ਸੁਣਦਾ ਹਾਂ। ਇਸ ਤੇ ਡਿਸਕਸ ਕਰ ਲਈਏ। (ਵਿਘਨ)(ਸ਼ੋਰ) ਮੈਂ ਗੱਲ ਕਰਦਾ ਹਾਂ ਜੀ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ**: ਠੀਕ ਹੈ ਜੀ। ਚਲੋ, ਬਿਲ ਨਿਪਟਾ ਲੈਣ ਦਿਉ।

**ਮਾਣਯੋਗ ਸਪੀਕਰ:** ਮੈਂ ਹੁਣੇ ਹੀ ਟਾਈਮ ਦੇ ਕੇ ਤੁਹਾਡੇ ਨਾਲ ਇਸ ਸਬੰਧੀ ਗੱਲ ਕਰਦਾ ਹਾਂ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਮੈਂਬਰਜ਼ ** ਨਾਅਰੇ ਲਗਾਉਣ ਲੱਗ ਪਏ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਣਯੋਗ ਸਪੀਕਰ**: ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਣਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਣਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**WALK OUT**

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰਾਂ ਵਿੱਚੋਂ ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀ ਸੀਟ ਤੇ ਵਾਪਸ ਆ ਗਏ ਜਦ ਕਿ ਬਾਕੀ ਮੈਂਬਰ ਸਮਾਂ ਨਾ ਦਿੱਤੇ ਜਾਣ ਅਤੇ ਸਦਨ ਦੀਆਂ ਬੈਠਕਾਂ ਨਾ ਵਧਾਉਣ ਦੇ ਰੋਸ ਵਜੋਂ ** ਨਾਅਰੇ ਲਗਾਉਂਦੇ ਹੋਏ ਵਾਕ ਆਊਟ ਕਰ ਗਏ ।)

**ਮਾਣਯੋਗ ਸਪੀਕਰ**: ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਪ੍ਰਬੰਧਨ ਮੰਤਰੀ (ਸ੍ਰੀ ਬ੍ਰਮ ਸ਼ੰਕਰ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਟਰਾਂਸਫਰ ਆਫ ਪ੍ਰਾਪਰਟੀ (ਪੰਜਾਬ ਸੋਧਨਾ) ਬਿਲ, 2023 ਪਾਸ ਕੀਤਾ ਜਾਵੇ।

**ਮਾਣਯੋਗ ਸਪੀਕਰ**: ਪ੍ਰਸਤਾਵ ਕੀਤਾ-

ਕਿ ਟਰਾਂਸਫਰ ਆਫ ਪ੍ਰਾਪਰਟੀ (ਪੰਜਾਬ ਸੋਧਨਾ) ਬਿਲ, 2023 ਪਾਸ ਕੀਤਾ ਜਾਵੇ।

**ਮਾਣਯੋਗ ਸਪੀਕਰ**: ਪ੍ਰਸ਼ਨ ਹੈ -

ਕਿ ਟਰਾਂਸਫਰ ਆਫ ਪ੍ਰਾਪਰਟੀ (ਪੰਜਾਬ ਸੋਧਨਾ) ਬਿਲ, 2023 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਣਯੋਗ ਸਪੀਕਰ**: ਰੰਧਾਵਾ ਸਾਹਿਬ, ਤੁਸੀਂ ਕੋਈ ਗੱਲ ਕਰਨਾ ਚਾਹੁੰਦੇ ਸੀ। ਹਾਂ ਜੀ, ਦੱਸੋ ਜੀ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ**: ਸਪੀਕਰ ਸਾਹਿਬ, ਧੰਨਵਾਦ ਜੀ। ਬਾਜਵਾ ਸਾਹਿਬ ਨੇ ਹੁਣੇ ਹੀ ਜਿਹੜੀ ਲਾਅ ਐਂਡ ਆਰਡਰ ਦੀ ਗੱਲ ਕੀਤੀ ਹੈ। (ਵਿਘਨ)(ਸ਼ੋਰ) ਮੰਤਰੀ ਜੀ, ਪਲੀਜ਼ ਸਾਡੀ ਗੱਲ ਸੁਣ ਲਵੋ। ਰਾਜਾ ਜੀ, ਤੁਸੀਂ ਵੀ ਬੈਠ ਜਾਵੋ। ਆਪਾਂ ਸੀਰੀਅਸ ਹੋ ਜਾਈਏ। ਇਥੇ ਹੋਮ ਸੈਕਟਰੀ ਸਾਹਿਬ ਬੈਠੇ ਹਨ। ਸੀ.ਐਮ. ਸਾਹਿਬ ਤਾਂ ਬੈਠੇ ਨਹੀਂ ਹਨ। (ਆਪਣੇ mobile ਵਿੱਚੋਂ ਕੋਈ ਖ਼ਬਰ ਪੜ੍ਹਦੇ ਹੋਏ) ਹੁਣੇ ਹੀ ਅੱਧਾ ਘੰਟਾ ਪਹਿਲਾਂ ਪੁਲਿਸ ਜ਼ਿਲ੍ਹਾ ਬਟਾਲਾ ਦੇ ਥਾਣਾ ਕੋਟਲੀ ਸੂਰਤ ਮੱਲੀ ਅਧੀਨ ਪੈਂਦੇ ਪਿੰਡ ਭਗਵਾਨਪੁਰ ਅਤੇ ਦਰਗਾਬਾਦ ਦੇ ਦਰਮਿਆਨ ਇੱਕ

1220/Karamjit kaur/ Harjinder singh

1225/harpreet singh

ਪਿੰਡ ਵਿੱਚ ਗਰਮ ਕੱਪੜੇ ਵੇਚਣ ਆਏ ਨੌਜੁਆਨ ਨੂੰ ਦੋ ਨਕਾਬਪੋਸ਼ ਨੌਜੁਆਨਾਂ ਨੇ ਗੋਲੀ ਮਾਰ ਕੇ ਗੰਭੀਰ ਰੂਪ ਵਿੱਚ ਜ਼ਖਮੀ ਕਰ ਦਿੱਤਾ ਹੈ। ਜ਼ਖਮੀ ਨੌਜੁਆਨ ਨੂੰ ਪਿੰਡ ਦੇ ਸਰਪੰਚ ਵੱਲੋਂ ਕਮਿਉਨਿਟੀ ਸਿਹਤ ਕੇਂਦਰ ਕਲਾਨੌਰ ਵਿਖੇ ਦਾਖਲ ਕਰਵਾਇਆ ਗਿਆ, ਜਿੱਥੇ ਉਸਦੀ ਹਾਲਤ ਗੰਭੀਰ ਦੇਖਦਿਆਂ ਉਸ ਨੂੰ ਸ਼੍ਰੀ ਅੰਮ੍ਰਿਤਸਰ ਵਿਖੇ ਰੈਫਰ ਕਰ ਦਿੱਤਾ ਗਿਆ। ਉਹ ਜੰਮੂ ਕਸ਼ਮੀਰ ਤੋਂ ਗਰਮ ਸ਼ਾਲਾਂ ਵੇਚਣ ਆਉਂਦਾ ਸੀ। ਆਪਾਂ ਹੁਣੇ ਇਹੀ ਗੱਲ ਕਰ ਰਹੇ ਹਾਂ, ਜਿਸ ਗੱਲ ਤੇ ਸਾਡੇ ਐਲ.ਓ.ਪੀ ਬਾਜਵਾ ਸਾਹਿਬ ਸਮੇਤ ਸਾਡੇ ਸਾਥੀ ਕਾਂਗਰਸੀ ਮੈਂਬਰ ਸਾਹਿਬਾਨ ਵਾਕ ਆਊਟ ਕਰ ਗਏ ਕਿ ਲਾਅ ਐਂਡ ਆਰਡਰ ਦੀ ਗੱਲ ਕੀਤੀ ਜਾਵੇ। ਸਪੀਕਰ ਸਾਹਿਬ, ਲਾਅ ਐਂਡ ਆਰਡਰ ਦੀ ਹਾਲਤ ਪੰਜਾਬ ਵਿਚ ਵਾਕਿਆ ਹੀ ਖਰਾਬ ਹੋ ਗਈ ਹੈ। ਤੁਸੀਂ ਕਿਸੇ ਦਿਨ ਮੇਰੇ ਹਲਕੇ ਵਿਚ ਆ ਜਾਓ। ਉੱਥੇ ਇਕ ਕਿਰਨ ਐਸਕੇਪ ਰਸਤਾ ਹੈ, ਜੋ ਸਿੱਧਾ ਅਜਨਾਲਾ ਵਿਖੇ ਜਾਂਦਾ ਹੈ। ਮੰਤਰੀ ਜੀ, (ਸਰਦਾਰ ਕੁਲਦੀਪ ਸਿੰਘ ਧਾਲੀਵਾਲ ਵੱਲ ਇਸ਼ਾਰਾ) ਤੁਸੀਂ ਕਿਸੇ ਦਿਨ ਇਕੱਲੇ ਆਪ ਮੋਟਰ ਸਾਈਕਲ ਜਾਂ ਕਾਰ ਤੇ ਜਾ ਕੇ ਵੇਖੋ ਤਾਂ ਮੈਂ ਤੁਹਾਨੂੰ ਮੰਨ ਜਾਵਾਂਗਾ। ਮੈਂ ਇੱਥੇ ਹਾਊਸ ਵਿਚ ਮੁਆਫ਼ੀ ਮੰਗਾਗਾਂ ਜੋ ਤੁਹਾਡਾ ਉੱਥੇ ਹਾਲ ਬਣੇਗਾ। ਸੋ, ਪੰਜਾਬ ਦੀ ਲਾਅ ਐਂਡ ਆਰਡਰ ਦੀ ਬੜੀ ਮਾੜੀ ਹਾਲਤ ਹੈ, ਇਸ ਪਾਸੇ ਜ਼ਰੂਰ ਧਿਆਨ ਦਿੱਤਾ ਜਾਵੇ। ਆਪਾਂ ਇੱਥੇ ਹਾ-ਹਾ, ਹੂ-ਹੂ ਕਰਕੇ ਚਲੇ ਜਾਂਦੇ ਹਾਂ। ਕਿਉਂ ਲੋਕਾਂ ਦਾ ਪੈਸਾ ਖਰਾਬ ਕਰਦੇ ਹਾਂ?

**ਮਾਣਯੋਗ ਸਪੀਕਰ**: ਧੰਨਵਾਦ ਜੀ। ਹੁਣ ਅਗਲਾ ਬਿਲ।

**Walk-out**

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਅਤੇ ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੀ ਸਦਨ ਵਿੱਚੋਂ ਵਾਕ ਆਊਟ ਕਰ ਗਏ ।)

**LEGISLATIVE BUSINESS (Resumption)**

**2. THE REGISTRATION (PUNJAB AMENDMENT) BILL, 2023**

**ਮਾਣਯੋਗ ਸਪੀਕਰ:** ਮਾਲ ਮੰਤਰੀ ਜੀ, ਬਿਲ ਪੇਸ਼ ਕਰਨ।

**ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਪ੍ਰਬੰਧਨ ਮੰਤਰੀ (ਸ੍ਰੀ ਬ੍ਰਮ ਸ਼ੰਕਰ) :** ਸ੍ਰੀਮਾਨ ਜੀ, ਮੈਂ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2023 ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

ਕਲਾਜ਼ 2

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

ਕਲਾਜ਼ 1 ਦੀ ਸਬ-ਕਲਾਜ਼ (1)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਪ੍ਰਬੰਧਨ ਮੰਤਰੀ (ਸ੍ਰੀ ਬ੍ਰਮ ਸ਼ੰਕਰ) :** ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2023 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2023 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2023 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-----

## 3. THE INDIAN STAMP (PUNJAB AMENDMENT) BILL, 2023

**ਮਾਣਯੋਗ ਸਪੀਕਰ**: ਮਾਲ ਮੰਤਰੀ ਜੀ, ਬਿਲ ਪੇਸ਼ ਕਰਨ।

**ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਪ੍ਰਬੰਧਨ ਮੰਤਰੀ (ਸ੍ਰੀ ਬ੍ਰਮ ਸ਼ੰਕਰ)** : ਸ੍ਰੀਮਾਨ ਜੀ, ਮੈਂ ਇੰਡੀਅਨ ਸਟੈਂਪ (ਪੰਜਾਬ ਸੋਧਨਾ) ਬਿਲ, 2023 ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਇੰਡੀਅਨ ਸਟੈਂਪ (ਪੰਜਾਬ ਸੋਧਨਾ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਇੰਡੀਅਨ ਸਟੈਂਪ (ਪੰਜਾਬ ਸੋਧਨਾ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਣਯੋਗ ਸਪੀਕਰ**: ਡਾ. ਸੁੱਖੀ ਜੀ।

1225/harpreet singh/ Harjinder singh

1230/amandeep kaur

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ (ਬੰਗਾ, ਐਸ.ਸੀ):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਇਹ ਜਿਹੜੇ ਤੁਸੀਂ ਬਿਲ ਪਾਸ ਕੀਤੇ ਹਨ ਅਤੇ ਕੱਲ੍ਹ ਵੀ ਜਿਹੜੇ ਬਿਲ ਪਾਸ ਕੀਤੇ ਹਨ ਜਿਵੇਂ ਕਿ ਜੀ.ਐਸ.ਟੀ. ਤੇ ਬਿਲ ਪਾਸ ਕੀਤਾ। ਅਕਾਲੀ ਦਲ ਇਸ ਕਰਕੇ ਇਨ੍ਹਾਂ ਸਾਰਿਆਂ ਤੇ ਸਹਿਮਤੀ ਪ੍ਰਗਟ ਕਰ ਰਿਹਾ ਹੈ ਕਿਉਂਕਿ ਜਿਹੜਾ ਪੰਜਾਬ ਸਿਰ ਲੋਨ ਚੜ੍ਹ ਰਿਹਾ ਹੈ, ਹੁਣ ਵੀ ਤੁਸੀਂ 52-53 ਹਜ਼ਾਰ ਕਰੋੜ ਰੁਪਿਆ ਲਿਆ ਹੈ। ਅਸੀਂ ਇਹ ਚਾਹ ਰਹੇ ਹਾਂ ਕਿ ਪੰਜਾਬ ਦਾ ਜਿਹੜਾ ਇਹ ਲੋਨ ਹੈ, ਤੁਸੀਂ ਜਿਹੜੀਆਂ ਵੀ ਪਾਲਿਸੀਆਂ ਬਣਾ ਰਹੇ ਹੋ, ਅਸੀਂ ਇਹ ਚਾਹੁੰਦੇ ਹਾਂ ਕਿ ਪੰਜਾਬ ਸਿਰ ਜਿਹੜਾ ਲੋਨ ਚੜ੍ਹਿਆ ਹੋਇਆ ਹੈ, ਉਹ ਘਟੇ। ਇਸ ਕਰਕੇ ਅਸੀਂ ਤੁਹਾਡੇ ਨਾਲ ਸਦਾ ਹੀ ਸਹਿਮਤ ਰਹਿੰਦੇ ਹਾਂ। ਧੰਨਵਾਦ ਜੀ।

**ਮਾਣਯੋਗ ਸਪੀਕਰ**: ਪ੍ਰਸ਼ਨ ਹੈ -

ਕਿ ਇੰਡੀਅਨ ਸਟੈਂਪ (ਪੰਜਾਬ ਸੋਧਨਾ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਮਾਣਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਣਯੋਗ ਸਪੀਕਰ**: ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

ਕਲਾਜ਼ 2

**ਮਾਣਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਣਯੋਗ ਸਪੀਕਰ :** ਪ੍ਰਸ਼ਨ ਹੈ

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਮਾਣਯੋਗ ਸਪੀਕਰ**: ਜਾਖੜ ਸਾਹਿਬ ਆਪਣਾ ਪੱਖ ਦੱਸੋ ਜੀ।

**ਸ੍ਰੀ ਸੰਦੀਪ ਜਾਖੜ**: ਹਾਂ ਹੈ ਜੀ।

(ਹਾਸਾ)(ਥੰਪਿੰਗ)

**ਸਿਰਲੇਖ**

**ਮਾਣਯੋਗ ਸਪੀਕਰ :**ਪ੍ਰਸ਼ਨ ਹੈ

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਮਾਣਯੋਗ ਸਪੀਕਰ :** ਹੁਣ ਮਾਲ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਪ੍ਰਬੰਧਨ ਮੰਤਰੀ (ਸ੍ਰੀ ਬ੍ਰਮ ਸ਼ੰਕਰ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਇੰਡੀਅਨ ਸਟੈਂਪ (ਪੰਜਾਬ ਸੋਧਨਾ) ਬਿਲ, 2023 ਪਾਸ ਕੀਤਾ ਜਾਵੇ।

**ਮਾਣਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਇੰਡੀਅਨ ਸਟੈਂਪ (ਪੰਜਾਬ ਸੋਧਨਾ) ਬਿਲ, 2023 ਪਾਸ ਕੀਤਾ ਜਾਵੇ।

**ਮਾਣਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਇੰਡੀਅਨ ਸਟੈਂਪ (ਪੰਜਾਬ ਸੋਧਨਾ) ਬਿਲ, 2023 ਪਾਸ ਕੀਤਾ ਜਾਵੇ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

---------

## 4. THE PUNJAB CANAL AND DRAINAGE BILL, 2023

**ਮਾਣਯੋਗ ਸਪੀਕਰ** : ਹੁਣ ਜਲ ਸਰੋਤ ਮੰਤਰੀ ਸਾਹਿਬ ਬਿਲ ਪੇਸ਼ ਕਰਨਗੇ।

**ਜਲ ਸਰੋਤ ਮੰਤਰੀ (ਸਰਦਾਰ ਚੇਤਨ ਸਿੰਘ ਜੋੜਾਮਾਜਰਾ):** ਸ਼੍ਰੀਮਾਨ ਜੀ, ਮੈਂ ਪੰਜਾਬ ਕੈਨਾਲ ਅਤੇ ਡ੍ਰੇਨੇਜ ਬਿਲ, 2023 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਕੈਨਾਲ ਅਤੇ ਡ੍ਰੇਨੇਜ ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਣਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਕੈਨਾਲ ਅਤੇ ਡ੍ਰੇਨੇਜ ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸ੍ਰੀ ਸੰਦੀਪ ਜਾਖੜ (ਅਬੋਹਰ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਮੰਤਰੀ ਸਾਹਿਬ ਅਤੇ ਹਾਊਸ ਨੂੰ ਵੀ ਮੈਂ ਇਹ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਅੱਜ ਪੰਜਾਬ ਕੈਨਾਲ ਅਤੇ ਡ੍ਰੇਨੇਜ ਬਿਲ, 2023 ਲਿਆਂਦਾ ਜਾ ਰਿਹਾ ਹੈ। ਸਪੀਕਰ ਸਾਹਿਬ, ਪਾਣੀ ਦਾ ਮਸਲਾ ਹੈ। ਪਾਣੀ ਦੇ ਉੱਤੇ ਮਿੰਟ ਦੇ ਵਿੱਚ ਆਪਾਂ ਸਿਆਸਤਦਾਨ ਕੁਰਬਾਨੀਆਂ ਦੀ ਗੱਲ ਕਰਨ ਲੱਗ ਜਾਂਦੇ ਹਾਂ। ਇਸ ਬਿਲ

ਦੇ ਵਿੱਚ ਅਖੀਰ ਦੇ ਵਿੱਚ ਮੈਮੋਰੈਂਡਮ ਰਿਗਾਰਡਿੰਗ ਡੈਲੀਗੇਟਿਡ ਲੈਜ਼ਿਸਲੇਸ਼ਨ, ਇਸ ਦੇ ਵਿੱਚ ਡਿਸਟ੍ਰਿਬਿਊਸ਼ਨ, ਰੈਗੂਲੇਸ਼ਨ ਦੀ ਜਿਹੜੀ ਗੱਲ ਵੰਡ ਦੀ ਤੇ ਨਿਯਮ ਦੀ ਹੈ, ਇਸ ਸਬੰਧੀ ਮੈਂ ਤੁਹਾਡੇ ਰਾਹੀਂ ਰਿਕੁਐਸਟ ਕਰਨਾ ਚਾਹੁੰਦਾ ਹਾਂ ਕਿ ਕਮੇਟੀ ਬਣਾ ਕੇ ਇਹ ਜਿਹੜੀਆਂ ਗੱਲਾਂ ਹਨ ਕਿਉਂਕਿ ਆਪਾਂ ਟੇਲਾਂ ਤੇ ਬੈਠੇ ਹਾਂ, ਸਾਨੂੰ ਕਲੀਅਰ ਕੀਤਾ ਜਾਵੇ ਕਿ ਸਰਕਾਰ ਕੀ ਕਰਨਾ ਚਾਹ ਰਹੀ ਹੈ, ਸਰਕਾਰ ਦਾ ਕੀ ਇਰਾਦਾ ਹੈ ਕਿਉਂਕਿ ਜਿਹੜੇ ਕਾਲੇ ਕਾਨੂੰਨ ਵੀ ਕੇਂਦਰ ਸਰਕਾਰ ਲੈ ਕੇ ਆਈ ਸੀ, ਉਸ ਸਬੰਧੀ ਕੰਸਲਟੇਸ਼ਨ ਆਪਾਂ ਕਿਸਾਨਾਂ ਨਾਲ ਨਹੀਂ ਕੀਤੀ। ਇਸ ਕਰਕੇ ਮਨ ਦੇ ਵਿੱਚ ਬਹੁਤ ਸ਼ੰਕਾਵਾਂ ਪੈਦਾ ਹੋ ਗਈਆਂ ਸਨ। ਅਸੀਂ ਟੇਲਾਂ ਤੇ ਬੈਠੇ ਹਾਂ। ਇੱਕ ਇੱਕ ਸੈਕਿੰਡ ਮਗਰ ਅਸੀਂ ਲੜਦੇ ਹਾਂ। ਸਾਡੀ ਰੋਜ਼ੀ ਰੋਟੀ ਦਾ ਸਵਾਲ ਹੈ। ਮੈਂ ਇਹੀ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਇੱਕ ਕਮੇਟੀ ਬਣਾ ਕੇ ਇਹ ਜਿਹੜਾ ਬਿਲ ਹੈ, ਇਸ ਬਾਰੇ ਸਾਨੂੰ ਮੈਂਬਰਾਂ ਨੂੰ ਕਲੀਅਰ ਕੀਤਾ ਜਾਵੇ ਕਿ ਇਸ ਵਿੱਚ ਕੀ ਅਮੈਂਡਮੈਂਟਾਂ ਕੀਤੀਆਂ ਜਾ ਰਹੀਆਂ ਹਨ? ਵੰਡ ਅਤੇ ਨਿਯਮ ਦੇ ਵਿੱਚ ਕੀ ਸਰਕਾਰ ਦੀ ਸ਼ੰਕਾ ਹੈ, ਇਹ ਕਲੈਰਿਟੀ ਸਰਕਾਰ ਲੈ ਕੇ ਆਵੇ। ਸਾਰੇ ਕਿਸਾਨ ਸਰਕਾਰ ਦੇ ਭਰਾ ਹਨ, ਮੈਂ ਨਹੀਂ ਚਾਹੁੰਦਾ ਕਿ ਕਿਸੇ ਦਾ ਹੱਕ ਮਾਰਿਆ ਜਾਵੇ।

1230/amandeep kaur/BS khokhar

1235/Tarlochan Singh

ਲੇਕਿਨ ਅਸੀਂ ਟੇਲਾਂ ਤੇ ਬੈਠੇ ਹਾਂ ਅਤੇ ਜਿੰਨਾ ਕੁ ਹੱਕ ਸਾਨੂੰ ਮਿਲਣਾ ਚਾਹੀਦਾ ਹੈ, we want an assurance, ਮੰਤਰੀ ਸਾਹਿਬ ਤੋਂ ਐਸ਼ੋਰੈਂਸ ਚਾਹੁੰਦੇ ਹਾਂ ਕਿ ਸਾਡੇ ਹੱਕ ਨਾਲ ਕੋਈ ਛੇੜ ਛਾੜ ਨਹੀਂ ਹੋਵੇਗੀ। ਕੋਈ ਕਮੇਟੀ ਬਣਾ ਕੇ ਸਾਨੂੰ ਬਰੀਫ ਕਰਕੇ ਸਾਡੀਆਂ ਸੰਕਾਵਾਂ ਦੂਰ ਕੀਤੀਆਂ ਜਾਣ। ਮੈਂ ਇਸ ਬਿਲ ਦਾ ਵਿਰੋਧ ਕਰਦਾ ਹਾਂ ਕਿ ਇਸ ਬਿਲ ਬਾਰੇ ਸਾਨੂੰ ਬਰੀਫ ਕਰਕੇ ਫਿਰ ਬਿਲ ਲਿਆਂਦਾ ਜਾਵੇ। ਧੰਨਵਾਦ, ਸਪੀਕਰ ਸਾਹਿਬ।

**ਮਾਣਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਕੈਨਾਲ ਅਤੇ ਡਰੇਨੇਜ ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਪ੍ਰਸਤਾਵ ਪ੍ਰਵਾਨ ਹੋਇਆ।

**ਮਾਣਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ 2 ਅਤੇ 3**

**ਮਾਣਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ 2 ਅਤੇ 3 ਬਿਲ ਦਾ ਹਿੱਸਾ ਹਨ।

ਪ੍ਰਸਤਾਵ ਪ੍ਰਵਾਨ ਹੋਇਆ।

**ਕਲਾਜ਼ਾਂ 2 ਤੋਂ 61**

**ਮਾਣਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 61 ਤੱਕ ਕੋਈ ਸੋਧਨਾ ਨਹੀਂ ਹੈ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਣਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 61 ਬਿਲ ਦਾ ਹਿੱਸਾ ਹਨ।

ਪ੍ਰਸਤਾਵ ਪ੍ਰਵਾਨ ਹੋਇਆ।

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਣਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

**ਸਿਰਲੇਖ**

**ਮਾਣਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਹੈ।

ਪ੍ਰਸਤਾਵ ਪ੍ਰਵਾਨ ਹੋਇਆ

**ਮਾਣਯੋਗ ਸਪੀਕਰ :** ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਜਲ ਸਰੋਤ ਮੰਤਰੀ (ਸਰਦਾਰ ਚੇਤਨ ਸਿੰਘ ਜੋੜਾਮਾਜਰਾ):** ਮਾਣਯੋਗ ਸਪੀਕਰ ਸਾਹਿਬ, ਮੈਂ ਇਹ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਕੈਨਾਲ ਅਤੇ ਡਰੇਨੇਜ ਬਿਲ, 2023 ਪਾਸ ਕੀਤਾ ਜਾਵੇ।

**ਮਾਣਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਕੈਨਾਲ ਅਤੇ ਡਰੇਨੇਜ ਬਿਲ, 2023 ਪਾਸ ਕੀਤਾ ਜਾਵੇ।

**ਮਾਣਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਕੈਨਾਲ ਅਤੇ ਡਰੇਨੇਜ ਬਿਲ, 2023 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ***

-------

**ਮਾਣਯੋਗ ਸਪੀਕਰ** : **ਹੁਣ** ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੁੰਦਾ ਹੈ।

(*12.37 ਵਜੇ ਬਾਅਦ ਦੁਪਹਿਰ)          (* ਇਸ ਸਮੇਂ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਿਆ।)

-------------------

1235/Tarlochan Singh/BS khokhar